ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼



# ਤਰਕਸ਼ੀਲ

# TARKSHEEL



ਜਨਵਰੀ-ਫਰਵਰੀ 2015

Jan.- Feb. 2015



## ਅੰਤਰ ਝਾਤ :



20/-

ਨਵੀਆਂ ਕਿਰਨਾਂ ਲੈ ਕੇ ਉਗਦਾ ਸੂਰਜ ਰੋਜ, ਬੇ-ਅਰਥ ਗਵਾ ਲਈ ਜ਼ਿੰਦਗੀ ਆ ਉੱਠ ਕਰੀਏ ਖੋਜ।

ਦੋ ਨਜ਼ਮਾਂ

## ਗਲਤੀ

ਧਰਮ ਹੀ ਜਦ ਕਰ ਰਿਹਾ ਹੈ ਅਗਵਾਈ
ਧਰਮ ਨੇ ਹੀ ਦਿੱਤੀ ਹੈ ਇਹ ਸਿਖਲਾਈ
ਅਸੀਂ ਫਿਰ ਦੋਸ਼ ਕਿਸ ਨੂੰ ਦੇ ਰਹੇ ਹਾਂ ?
ਇਹ ਜੋ ਬੱਚਾ ਸੀ
ਤੁਸੀਂ ਹੀ ਉਸਨੂੰ ਇੱਕ ਨਾਂ ਦਿੱਤਾ
ਤੁਸੀਂ ਹੀ ਉਸਨੂੰ ਤੋਰਿਆ
ਮਜ਼ਹਬ ਦੇ ਰਸਤੇ
ਤੁਸੀਂ ਹੀ ਉਸਦੇ ਹੱਥ
ਫੜਾਈ ਗੀਤਾ ਤੇ ਕੁਰਾਨ
ਤੁਸੀਂ ਉਸਨੂੰ ਕਦੇ ਨਹੀਂ ਦੱਸਿਆ
ਧਰਮ ਤੋਂ ਵੱਡਾ ਹੁੰਦਾ ਹੈ ਇਨਸਾਨ
ਗਲਤੀ ਸਾਡੀ ਹੈ
ਅਸੀਂ ਫਿਰ ਇੱਕ ਹੋਰ ਗਲਤੀ ਕਰ ਰਹੇ ਹਾਂ
ਉਸਨੂੰ ਕਹਿ ਕੇ ਅੱਤਵਾਦੀ
ਉਸਨੂੰ ਕਹਿ ਕੇ ਅਧਰਮੀ
ਕਾਫਰ, ਦੁਰਾਚਾਰੀ
ਕਿਸੇ ਸਖਸ਼ ਨੂੰ ਠਹਿਰਾ ਰਹੇ ਹਾਂ
ਧਰਮ ਨੂੰ ਇੱਕ ਵਾਰ ਫਿਰ ਬਚਾ ਰਹੇ ਹਾਂ

ਡਾ. ਸ਼ਿਆਮ ਸੁੰਦਰ ਦੀਪਤੀ

## ਨਵਾਂ ਸਾਲ 'ਮੁਬਾਰਕ' !

ਅਜੇ ਕਾਇਮ ਹੈ
ਅਗਿਆਨਤਾ ਦਾ ਹਨੇਰਾ
ਜਨਮ-ਕਰਮਾਂ ਦਾ ਕੂੜ ਵਪਾਰ
ਰਾਜ ਹੁੰਕਾਰਦਾ ਹੈ
ਅਜੇ ਵੀ ਧਰਮ ਦੀ ਆੜ 'ਚ
ਜਾਤ-ਪਾਤ ਦਾ ਡੰਗ
ਓਨਾ ਹੀ ਤਿੱਖਾ ਹੈ ਅਜੇ
ਅਟਣਾਂ ਭਰੇ ਹੱਥ
ਤਰਸਦੇ ਨੇ ਰੋਜ਼ੀ ਰੋਟੀ ਨੂੰ
ਬੇਰੁਜ਼ਗਾਰ ਸੜਕਾਂ 'ਤੇ
ਸੇਕਦੇ ਨੇ ਲਾਠੀ ਗੋਲੀ ਦਾ ਪ੍ਰਕੋਪ
ਆ, ਕੁਝ ਕਹਿਣ ਤੋਂ ਪਹਿਲਾਂ
ਕਰਨ ਦਾ ਰਾਹ ਚੁਣੀਏ
ਤੁਰੇ ਕਾਫਲਿਆਂ ਦਾ ਅੰਗ ਬਣੀਏ
ਮੇਰੇ ਦੋਸਤ! ਕਹਿਣ ਨਾਲ ਹੀ
ਸਮਾਂ ਮੁਬਾਰਕ ਨਹੀਂ ਹੁੰਦਾ

*ਜਿਸ ਦੇ ਦਿਲ ਅੰਦਰ ਅੱਗ ਤੇ ਮਨ ਵਿੱਚ ਸੂਝ ਹੈ, ਉਹ ਇਨਕਲਾਬੀ ਬਣਕੇ ਸਮਾਜ ਦੀ ਕਾਇਆ ਕਲਪ ਕਰਨ ਦੀ ਚੋਣ ਕਰ ਸਕਦਾ ਹੈ।*


**ਮੁੱਖ ਸੰਪਾਦਕ**

ਬਲਬੀਰ ਲੌਂਗੋਵਾਲ
98153-17028
balbirchand1966@gmail.com

**ਸੰਪਾਦਕੀ ਮੰਡਲ**

ਰਾਮ ਸਵਰਨ ਲੱਖੇਵਾਲੀ
94173-62085
ramswarn@gmail.com

ਜਸਵੰਤ ਮੋਹਾਲੀ
98555-30721
jaswant_mohali@rediffmail.com

ਪਾਲ ਬਾਗਪੁਰ
94173-13738

ਜਸਵੰਤ ਜੀਰਖ
98151-69825
jaswantzirakh@gmail.com

-: ਮੁੱਖ ਪ੍ਰਬੰਧਕ :-
ਸੁਖਵਿੰਦਰ ਬਾਗਪੁਰ, 94174-27538
appuartpress@gmail.com

ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

ਚੰਦਾ
ਸਲਾਨਾ : 100/- ਰੁਪਏ
ਵਿਦੇਸ਼ : 25 ਯੂ.ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

ਭਾਰਤ ਦੇ ਪ੍ਰਧਾਨਮੰਤਰੀ ਨਰਿੰਦਰ ਮੋਦੀ ਨੇ ਮੁੰਬਈ 'ਚ ਰਿਲਾਇੰਸ ਉਦਯੋਗਿਕ ਘਰਾਣੇ ਦੇ ਇੱਕ ਮਲਟੀ ਸੁਪਰ ਸਪੈਸਲਿਟੀ ਹਸਪਤਾਲ ਦਾ ਉਦਘਾਟਨ ਕਰਦਿਆਂ ਜੋ ਗੈਰ ਵਿਗਿਆਨਕ, ਗੈਰ ਇਤਿਹਾਸਕ ਟਿੱਪਣੀਆਂ ਕੀਤੀਆਂ, ਉਹ ਸੁਚੇਤ ਰੂਪ ਵਿੱਚ ਲਾਗੂ ਕੀਤਾ ਜਾ ਰਿਹਾ ਫਾਸ਼ੀਵਾਦੀ ਏਜੰਡਾ ਹੈ। ਕਰਨ ਅਤੇ ਗਣੇਸ਼ ਦੀ ਕਥਾ ਰਾਹੀਂ ਜੈਨੇਟਿਕ ਸਾਇੰਸ ਅਤੇ ਪਲਾਸਟਿਕ ਸਰਜਰੀ ਦੀ ਹੋਂਦ ਦੀ ਗੱਲ ਕਰਦਿਆਂ ਮੋਦੀ ਨੇ ਗੰਧਾਰੀ ਦੇ ਗਰਭਪਾਤ ਵੇਲੇ ਮਾਸ ਦੇ ਲੋਥੜੇ ਦੇ ਇੱਕ ਰਿਸ਼ੀ ਵੱਲੋਂ 100 ਟੁਕੜੇ ਕਰਕੇ ਘਿਉ ਦੀਆਂ ਚਾਟੀਆਂ 'ਚ ਪਾ ਦੇਣ ਅਤੇ ਫਿਰ ਦੋ ਸਾਲਾਂ ਪਿੱਛੋਂ 100 ਕੌਰਵਾਂ ਦੇ ਜਨਮ ਹੋਣ ਦੀ ਮਿਥਕ ਕਥਾ ਨੂੰ ਅਜੋਕੀ ਟੈਸਟ ਟਿਊਬ ਬੇਬੀ ਦੇ ਜਨਮ ਨਾਲ ਜੋੜ ਕੇ ਪ੍ਰਾਚੀਨ ਭਾਰਤੀ ਡਾਕਟਰੀ ਖੇਤਰ ਦੀ ਪ੍ਰਾਪਤੀ ਕਿਹਾ। ਇਹ ਗੱਲ ਪ੍ਰਧਾਨਮੰਤਰੀ ਹੀ ਨਹੀਂ ਕਹਿ ਰਿਹਾ ਸਗੋਂ ਕਿੰਨੇ ਹੀ ਉਸਦੇ ਪਾਰਲੀਮੈਂਟ ਮੈਂਬਰ, ਮੰਤਰੀ ਅਜਿਹੀਆਂ ਗੱਲਾਂ ਹਰ ਚੜ੍ਹਦੇ ਦਿਨ ਕਰ ਰਹੇ ਹਨ ਅਤੇ ਇਹ ਵੀ ਪ੍ਰਚਾਰ ਕਰ ਰਹੇ ਹਨ ਕਿ ਕਿਸੇ ਮੰਤਰੀ ਦਾ ਬਿਆਨ, ਸਰਕਾਰ ਦਾ ਹੀ ਬਿਆਨ ਹੁੰਦਾ ਹੈ। ਉਤਰਾਖੰਡ ਰਾਜ ਦੇ ਸਾਬਕਾ ਮੁੱਖ ਮੰਤਰੀ ਅਤੇ ਮੌਜੂਦਾ ਪਾਰਲੀਮੈਂਟ ਮੈਂਬਰ ਰਮੇਸ਼ ਪੋਖਰੀਅਲ ਨਿੰਸ਼ਕ ਨੇ ਪਾਰਲੀਮੈਂਟ ਵਿੱਚ ਭਾਰਤ ਦੀ ਪੁਲਾੜ ਤਕਨੀਕ ਨੂੰ ਛੁਟਿਆਉਂਦਿਆਂ ਕਿਹਾ, 'ਸਾਡੇ ਦੇਸ਼ ਦਾ ਜੋਤਿਸ਼ ਵਿਗਿਆਨ ਆਪਣੇ ਆਪ ਵਿੱਚ ਨਾ ਸਿਰਫ਼ ਸਾਇੰਸ ਹੈ, ਸਗੋਂ ਇਹ ਪੁਲਾੜ ਵਾਲੀ ਸਾਇੰਸ ਤੋਂ ਵੀ ਵੱਧ ਜ਼ੋਰਦਾਰ ਹੈ। ਭਾਰਤ ਦੀ ਪੁਰਾਤਨ ਯੁੱਗ ਦੀ ਸਾਇੰਸ ਏਨੀ ਕਮਾਲ ਦੀ ਸੀ ਕਿ ਜਿਹੜਾ ਐਟਮ ਬੰਬ ਬਾਕੀ ਦੁਨੀਆਂ ਵਾਲਿਆਂ ਨੇ ਦੂਸਰੀ ਸੰਸਾਰ ਜੰਗ ਤੋਂ ਮਗਰੋਂ ਪਿਛਲੀ ਸਦੀ ਵਿੱਚ ਬਣਾਇਆ, ਉਹ ਭਾਰਤ ਕੋਲ ਇੱਕ ਲੱਖ ਸਾਲ ਪਹਿਲਾਂ ਹੁੰਦਾ ਸੀ।' ਇਹ ਤਕਰੀਰ ਉਸ ਪਾਰਲੀਮੈਂਟ ਵਿੱਚ ਕੀਤੀ ਗਈ ਜਿਸਨੂੰ ਦੇਸ਼ ਦੇ ਸੰਵਿਧਾਨ ਦੀ ਪਹਿਰੇਦਾਰ ਕਿਹਾ ਜਾਂਦਾ ਅਤੇ ਇਹ ਟਿੱਪਣੀਆਂ ਉਸ ਦੇਸ਼ ਦੇ ਪ੍ਰਧਾਨਮੰਤਰੀ ਨੇ ਕੀਤੀਆਂ। ਜਿਸਦਾ ਸੰਵਿਧਾਨ ਸਰਕਾਰ ਦੀ ਜ਼ਿੰਮੇਵਾਰੀ ਲਾਉਂਦਾ ਕਿ ਉਹ ਆਪਣੇ ਨਾਗਰਿਕਾਂ ਦੀ ਵਿਗਿਆਨਕ ਸੋਚ ਵਿਕਸਤ ਕਰੇਗੀ। ਲੰਡਨ ਦੇ ਇੱਕਅਖਬਾਰ ਗਾਰਡੀਅਨ ਨੇ ਮੋਦੀ ਦੇ ਭਾਸ਼ਣ ਦੀ ਰਿਪੋਰਟ ਛਾਪਦਿਆਂ ਹਲੂਣਿਆਂ ਕਿ 'ਆਖਿਰ ਵਿਗਿਆਨੀ ਬੋਲਦੇ ਕਿਉਂ ਨਹੀਂ? ਕੀ ਅਸੀਂ ਅਜਿਹੇ ਯੁੱਗ ਵਿੱਚ ਪ੍ਰਵੇਸ਼ ਕਰ ਗਏ ਹਾਂ ਕਿ ਕੋਈ ਰਾਜਨੀਤਕ ਸੱਤਾ ਵਾਲਾ ਤਾਕਤਵਰ ਆਦਮੀ ਸਥਾਪਤ ਵਿਗਿਆਨ ਦੇ ਤੱਥਾਂ ਨੂੰ ਝੂਠਾ ਕਹੇ ਜਾਂ ਮਜ਼ਾਕ ਉਡਾਵੇ ਤੇ ਅਸੀਂ ਚੁੱਪ ਕਰਕੇ ਵੇਖਦੇ ਰਹੀਏ?' ਪੰਜਾਬੀ ਦਾ ਇਨਕਲਾਬੀ ਪਾਸ਼ ਵੀ ਆਖਦਾ ਹੈ ਕਿ 'ਮੇਰੇ ਯਾਰੋ-ਅਸਾਡੇ ਵਕਤ ਦਾ ਇਤਿਹਾਸ-ਬੱਸ ਏਨਾ ਨਾ ਰਹਿ ਜਾਵੇ-ਕਿ ਅਸੀਂ ਹੌਲੀ-ਹੌਲੀ ਮਰਨ ਨੂੰ ਹੀ-ਜੀਣਾ ਸਮਝ ਬੈਠੇ ਸਾਂ।' ਆਓ ਖਾਮੋਸ਼ੀ ਨੂੰ ਤੋੜੀਏ ਅਤੇ ਫਾਸ਼ੀਵਾਦੀ ਰਾਜਨੀਤੀ ਨੂੰ ਪਛਾਣਦਿਆਂ ਲੋਕ ਪੱਖੀ ਲਹਿਰਾਂ ਦਾ ਹਿੱਸਾ ਬਣੀਏ। ਹਨ੍ਹੇਰੇ ਫੈਲਾਉਣ ਵਾਲੀਆਂ ਇੰਨ੍ਹਾਂ ਫਾਸ਼ੀਵਾਦੀ ਤੇ ਕੂੜ ਤਾਕਤਾਂ ਦੇ ਚਿਹਰਿਆਂ ਨੂੰ ਲੋਕ ਚੇਤਨਾ ਨਾਲ ਬੇਪਰਦ ਕਰੀਏ।

# ਨਵਾਂ ਸਾਲ 2015 - ਖਤਰੇ ਤੇ ਸੰਭਾਵਨਾਵਾਂ



**ਹੇਮ ਰਾਜ ਸਟੈਨੋ**

ਸਾਲ 2015 ਚੜ੍ਹ ਗਿਆ ਹੈ। ਇਸ ਵਿੱਚ ਕੀ ਸਮੋਇਆ ਹੋਇਆ ਹੈ, ਸਾਡੇ ਕੀ ਕਾਰਜ ਬਣਦੇ ਹਨ, ਅੱਜ ਇਸ 'ਤੇ ਝਾਤ ਪਾਵਾਂਗੇ।

1947 ਤੋਂ ਪਹਿਲਾਂ ਸਾਡਾ ਦੇਸ਼ ਅੰਗਰੇਜ਼ਾਂ ਦਾ ਗੁਲਾਮ ਸੀ, ਅੰਗਰੇਜ਼ਾਂ ਦੀ ਬਸਤੀ ਸੀ। ਉਦੋਂ ਸਾਡੇ ਦੇਸ਼ ਦਾ ਕੱਚਾ ਮਾਲ ਅੰਗਰੇਜ਼ ਆਪਣੇ ਮੁਲਕ 'ਚ ਲੈ ਜਾਂਦੇ ਅਤੇ ਆਪਣੇ ਮੁਲਕ 'ਚ ਤਿਆਰ ਕੀਤੀਆਂ ਵਸਤਾਂ ਸਾਡੇ ਦੇਸ਼ 'ਚ ਵੇਚਕੇ ਮੋਟਾ ਮੁਨਾਫਾ ਕਮਾਉਂਦੇ। ਸਾਡੇ ਦੇਸ਼ 'ਤੇ ਉਹਨਾਂ ਵੱਲੋਂ ਆਪਣਾ ਮਾਲ ਥੋਪਣ ਕਰਕੇ ਸਾਡੇ ਦੇਸ਼ ਦੀ ਹੱਥ-ਖੱਡੀ ਤਬਾਹ ਕਰ ਦਿੱਤੀ ਅਤੇ ਨਵੀਂ ਸਨਅਤ ਕੋਈ ਲਾਈ ਨਹੀਂ। ਮਿਸਾਲ ਦੇ ਤੌਰ 'ਤੇ ਸਾਡੇ ਦੇਸ਼ ਦੇ ਢਾਕੇ (ਹੁਣ ਬੰਗਲਾ ਦੇਸ਼ 'ਚ) ਦੀ ਮਲਮਲ ਮਸ਼ਹੂਰ ਸੀ ਅਤੇ ਢਾਕਾ ਸ਼ਹਿਰ ਦੀ ਆਬਾਦੀ ਲੱਖਾਂ 'ਚ ਸੀ। ਪਰ ਅੰਗਰੇਜ਼ਾਂ ਨੇ ਜਦੋਂ ਇਹ ਹੱਥ-ਖੱਡੀ ਨੂੰ ਤਬਾਹ ਕਰ ਦਿੱਤਾ ਤਾਂ ਕਿਰਤੀ ਬੇਰੁਜ਼ਗਾਰ ਹੋ ਕੇ ਸ਼ਹਿਰ ਛੱਡ ਗਏ। ਢਾਕੇ ਸ਼ਹਿਰ ਦੀ ਆਬਾਦੀ 24-25 ਹਜ਼ਾਰ ਰਹਿ ਗਈ। ਇਸੇ ਤਰ੍ਹਾਂ ਕਿਸਾਨੀ ਦੀ ਲਗਾਨ ਆਦਿ ਰਾਹੀਂ ਲੁੱਟ ਕਰਦੇ ਰਹੇ। ਇੱਕ ਅੰਦਾਜ਼ੇ ਅਨੁਸਾਰ ਅੰਗਰੇਜ਼ ਸਿਰਫ ਖੇਤੀ ਦੇ ਲਗਾਨ ਵਜੋਂ ਹੀ ਇੱਕ ਸਾਲ ਦਾ ਉਸ ਸਮੇਂ ਦਾ 3 ਕਰੋੜ ਲੈ ਜਾਂਦੇ ਰਹੇ।

ਇਹ ਤੱਥ ਨੋਟ ਕਰਨ ਤੋਂ ਭਾਵ ਇਹ ਹੈ ਕਿ ਉਦੋਂ ਵੱਖੋ-ਵੱਖਰੇ ਸਾਮਰਾਜੀ ਮੁਲਕ ਆਪਣੇ ਅਧੀਨ ਬਸਤੀਆਂ ਦੀ ਸਿੱਧੀ ਲੁੱਟ ਕਰਦੇ ਸਨ।

ਉਸਤੋਂ ਬਾਅਦ, ਖਾਸ ਕਰਕੇ ਦੂਸਰੀ ਸੰਸਾਰ ਜੰਗ ਤੋਂ ਬਾਅਦ, ਜਦੋਂ ਬਸਤੀਵਾਦ ਦਾ ਦੌਰ-ਦੌਰਾ ਖਤਮ ਹੋਇਆ ਤਾਂ ਇੱਕ ਨਵੀਂ ਕਿਸਮ ਦਾ ਬਸਤੀਵਾਦ ਜਿਸਨੂੰ ਸਿਆਸੀ ਹਲਕੇ ਨਵ-ਬਸਤੀਵਾਦ ਕਹਿ ਦਿੰਦੇ ਹਨ, ਹੋਂਦ 'ਚ ਆਇਆ। ਇਸ ਦੌਰ 'ਚ ਸਾਮਰਾਜੀ ਮੁਲਕਾਂ ਨੇ ਸਾਡੇ ਵਰਗੇ ਮੁਲਕਾਂ ਦੀ ਸਿੱਧੀ ਬਸਤੀਵਾਦ ਲੁੱਟ ਕਰਨ ਦੀ ਥਾਂ ਨਵ-ਬਸਤੀਵਾਦੀ ਲੁੱਟ ਦਾ ਢੰਗ ਅਪਣਾ ਲਿਆ। ਸਾਡੇ ਵਰਗੇ ਦੇਸ਼ਾਂ ਦੀਆਂ ਹਕੂਮਤਾਂ ਨੇ ਇਸ ਨੂੰ ਜਮਹੂਰੀ ਅਤੇ ਕਲਿਆਣਕਾਰੀ ਹੋਣ ਦਾ ਚੋਲਾ ਪਹਿਨਾ ਦਿੱਤਾ। ਕਲਿਆਣਕਾਰੀ ਰਾਜ ਦਾ ਇਹ ਪ੍ਰਭਾਵ ਦਿੱਤਾ ਜਾਂਦਾ ਰਿਹਾ ਹੈ ਕਿ ਇਹ ਰਾਜ ਨਹੀਂ ਬਲਕਿ ਜਨਤਾ ਦੇ ਕਲਿਆਣ ਕਰਨ ਲਈ ਸੇਵਕ ਰਾਜ ਹਨ। ਕੁੱਝ ਹੱਦ ਤੱਕ ਪਾਣੀ, ਬਿਜਲੀ, ਡਾਕ, ਸਿਹਤ ਸਹੂਲਤਾਂ, ਸਿੱਖਿਆ ਆਦਿ ਦੀ ਬੁਰਕੀ ਸਾਡੇ ਲੋਕਾਂ ਨੂੰ ਵਰਚਾਉਣ ਲਈ ਦਿੱਤੀ ਵੀ ਗਈ। ਉਂਞ ਜਨਤਕ ਅਦਾਰੇ ਖੜ੍ਹੇ ਕਰਕੇ ਫਾਇਦਾ ਸਰਮਾਏਦਾਰਾਂ ਨੂੰ ਪਹੁੰਚਾਉਣਾ ਹੀ ਸੀ ਕਿਉਂਕਿ ਉਦੋਂ ਦੇ ਸਾਡੇ ਸਰਮਾਏਦਾਰ ਆਪਣੇ ਤੌਰ 'ਤੇ ਇੰਨਾ ਵੱਡਾ ਸਰਮਾਇਆ ਨਹੀਂ ਲਾ ਸਕਦੇ ਸਨ। ਮਿਸਾਲ ਵਜੋਂ ਡੈਮ ਉਸਾਰੇ ਗਏ। ਪੈਸਾ ਜਨਤਾ ਦਾ ਵਰਤਿਆ ਗਿਆ ਅਤੇ ਬਿਜਲੀ ਸਭ ਕਾਰਖਾਨਿਆਂ ਨੂੰ ਦਿੱਤੀ ਗਈ। ਇਸ ਲਈ ਇਹ ਜਨਤਕ ਖੇਤਰ ਦੇ ਅਦਾਰੇ ਖੜ੍ਹੇ ਕੀਤੇ ਗਏ।

ਪਰ 1970-ਵਿਆਂ 'ਚ ਸਾਮਰਾਜੀ ਮੁਲਕਾਂ 'ਚ ਵੱਡਾ ਮੰਦਵਾੜਾ ਆਇਆ। ਉਨ੍ਹਾਂ ਦੀ ਪੈਦਾਵਾਰ ਦੇ ਵਾਧੇ 'ਚ ਬਹੁਤ ਵੱਡੀ ਖੜੋਤ ਆਈ। ਉਨ੍ਹਾਂ ਦੇ ਕਾਰਪੋਰੇਟ ਘਰਾਣਿਆਂ ਦੇ ਮੁਨਾਫਿਆਂ 'ਚ ਵੱਡੀ ਪੱਧਰ 'ਤੇ ਗਿਰਾਵਟ ਆ ਗਈ। ਉਨ੍ਹਾਂ ਲਈ ਇਹ ਸਵਾਲ ਖੜ੍ਹਾ ਹੋ ਗਿਆ ਕਿ ਹੁਣ ਕੀ ਕੀਤਾ ਜਾਵੇ? ਉਦੋਂ ਸੰਸਾਰ ਪੱਧਰ 'ਤੇ ਸਾਮਰਾਜੀ ਮੁਲਕਾਂ ਦੇ ਦੋ ਧੜੇ- ਸੋਵੀਅਤ ਯੂਨੀਅਨ ਅਤੇ ਅਮਰੀਕਾ ਦੀ ਅਗਵਾਈ ਵਾਲੇ- ਆਪਸ ਵਿੱਚ ਭੇੜ 'ਚ ਸਨ। ਇਹ ਹਾਲਤ ਕਿਸੇ ਵੀ ਅਗਵਾਈ ਵਾਲੇ ਸਾਮਰਾਜੀ ਮੁਲਕ ਲਈ ਸੰਸਾਰ ਪੱਧਰ 'ਤੇ ਆਪਣੀਆਂ ਨੀਤੀਆਂ ਲਾਗੂ ਕਰਨ ਲਈ ਅੜਿੱਕਾ ਸੀ। ਪਰ ਫਿਰ ਸੋਵੀਅਤ ਯੂਨੀਅਨ ਦਾ ਖਿੰਡਾਅ ਹੋ ਗਿਆ। ਅਜਿਹੀ ਹਾਲਤ 'ਚ ਸਾਮਰਾਜਵਾਦੀਆਂ, ਖਾਸ ਕਰਕੇ ਅਮਰੀਕੀ ਸਾਮਰਾਜ, ਲਈ ਆਪਣੀਆਂ ਨੀਤੀਆਂ ਨੂੰ ਲਾਗੂ ਕਰਨ ਲਈ ਰਾਹ ਪੱਧਰਾ ਹੋ ਗਿਆ (ਇੱਥੇ ਇਹ ਗੱਲ ਨੋਟ ਰੱਖਣ ਯੋਗ ਹੈ ਕਿ ਇਹ ਨੀਤੀਆਂ ਲਾਗੂ ਕਰਨ ਵਾਲੀਆਂ ਸੰਸਥਾਵਾਂ ਜਿਵੇਂ ਆਈ.ਐਮ.ਐਫ. ਤਾਂ ਪਹਿਲਾਂ ਹੀ ਬਣੀਆਂ ਹੋਈਆਂ ਸਨ।)। ਇਨ੍ਹਾਂ ਨੀਤੀਆਂ ਨੂੰ ਲਾਗੂ ਕਰਨ ਦਾ ਉਸਦਾ ਮਕਸਦ ਪੈਦਾਵਾਰੀ ਅਤੇ ਮੁਨਾਫੇ ਨੂੰ ਬਹਾਲ ਕਰਦਿਆਂ ਵਧਾਉਣਾ ਅਤੇ ਇਸ ਲਈ ਨਵਾਂ ਸੰਸਾਰ ਪੈਦਾਵਾਰੀ ਅਤੇ ਵਿਤੀ ਪ੍ਰਬੰਧ ਬਣਾਉਣਾ ਅਤੇ ਲਾਗੂ ਕਰਨਾ ਸੀ। ਇਸ ਵਾਸਤੇ ਸਾਮਰਾਜੀ ਮੁਲਕਾਂ, ਖਾਸ ਕਰਕੇ ਅਮਰੀਕਾ ਨੇ ਸੰਸਾਰ ਵਪਾਰ ਸੰਗਠਨ ਖੜ੍ਹਾ ਕੀਤਾ। ਸੋ, ਨਵੀਆਂ ਸੰਸਾਰੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਨੀਤੀਆਂ

ਨੂੰ ਸੰਸਾਰ ਪੱਧਰ 'ਤੇ ਲਾਗੂ ਕਰਨ ਦਾ ਇਹ ਕਾਰਨ ਬਣਿਆ।

ਇਨ੍ਹਾਂ ਨੀਤੀਆਂ ਨੂੰ ਲਾਗੂ ਕਰਨ ਲਈ ਇਹ ਜ਼ਰੂਰੀ ਸੀ ਕਿ:

1. ਸਾਡੇ ਵਰਗੇ ਨਵ-ਬਸਤੀਵਾਦੀ ਮੁਲਕਾਂ ਦੀਆਂ ਆਰਥਕਤਾਵਾਂ ਨੂੰ ਹੋਰ ਵਧੇਰੇ ਆਪਣੇ ਅਧੀਨ ਕੀਤਾ ਜਾਵੇ।

2. ਚੱਲ ਰਹੇ ਸਿਆਸੀ ਪ੍ਰਬੰਧਾਂ ਨੂੰ ਵੱਧ ਤੋਂ ਵੱਧ ਆਪਣੇ ਅਨੁਸਾਰ ਢਾਲਿਆ ਜਾਵੇ।

ਤੇ ਇਹ ਕੀਤਾ ਵੀ, ਉਹ ਕਿਵੇਂ?

ਪਹਿਲਾ, ਪਹਿਲਾਂ ਤਾਂ ਜਨਤਕ ਖੇਤਰ ਦੇ ਅਦਾਰੇ ਜਿਵੇਂ ਸਿੱਖਿਆ, ਸਿਹਤ, ਪਾਣੀ, ਬਿਜਲੀ, ਸੜ੍ਹਕਾਂ ਆਦਿ ਦਾ ਆਲ-ਜੰਜਾਲ(**Infra-structure**), ਦਾ ਨਿੱਜੀਕਰਨ ਕਰਨਾ ਸ਼ੁਰੂ ਕਰ ਦਿੱਤਾ ਗਿਆ। ਇਨ੍ਹਾਂ ਖੇਤਰਾਂ ਨੂੰ ਦੇਸੀ-ਵਿਦੇਸ਼ੀ ਸਰਮਾਏਦਾਰਾਂ ਲਈ ਹੋਰ ਵਧੇਰੇ ਖੋਲ੍ਹ ਦਿੱਤਾ ਗਿਆ। ਉਹਨਾਂ ਨੇ ਇਨ੍ਹਾਂ ਖੇਤਰਾਂ ਵਿੱਚ ਪੂੰਜੀ ਲਗਾਕੇ ਲੁੱਟ ਤਿੱਖੀ ਕਰਨੀ ਸ਼ੁਰੂ ਕਰ ਦਿੱਤੀ। ਇਵੇਂ ਖੇਤੀ ਬਾੜੀ ਖੇਤਰ ਵਿੱਚ ਪਹਿਲਾਂ ਹਰੇ ਇਨਕਲਾਬ ਦੇ ਨਾਮ ਹੇਠ ਅਤੇ ਫਿਰ ਖੇਤੀ ਦੇ ਬੀ.ਟੀ. ਬੀਜਾਂ ਆਦਿ 'ਚ ਪੂੰਜੀ ਲਗਾਕੇ ਲੁੱਟ ਨੂੰ ਤੇਜ਼ ਕਰਨਾ ਸ਼ੁਰੂ ਕਰ ਦਿੱਤਾ ਅਤੇ ਇਸੇ ਤਰ੍ਹਾਂ ਹੋਰ। ਐਫ.ਡੀ.ਆਈ. ਰਾਹੀਂ ਕਿਵੇਂ ਪੈਸਾ ਬਾਹਰਲੇ ਦੇਸ਼ਾਂ ਦੀਆਂ ਬਹੁ-ਕੌਮੀ ਕੰਪਨੀਆਂ ਨੂੰ ਜਾ ਰਿਹਾ ਹੈ, ਇਸ ਦੀ ਉਦਾਹਰਣ ਲਵੋ। ਵੱਖੋ-ਵੱਖਰੇ ਕੀਤੇ ਅਧਿਐਨ ਦਰਸਾਉਂਦੇ ਹਨ ਕਿ ਇਹ ਨੀਤੀਆਂ ਲਾਗੂ ਹੋਣ 'ਤੇ 1990 ਦੇ ਮੁਕਾਬਲੇ ਬਾਹਰ ਜਾਣ ਵਾਲੀ ਧਨ-ਦੌਲਤ 100 ਗੁਣਾਂ ਵੱਧ ਗਈ ਹੈ। ਸਾਡੇ ਦੇਸ਼ 'ਚ 3254 ਬਹੁ-ਕੌਮੀ ਕਾਰਪੋਰੇਸ਼ਨਾਂ ਭਾਰੀ ਲੁੱਟ ਕਰ ਰਹੀਆਂ ਹਨ। ਇਨ੍ਹਾਂ ਕੰਪਨੀਆਂ ਨੇ ਰਾਇਲਟੀ, ਤਕਨੀਕ ਪ੍ਰਦਾਨ ਕਰਨ ਅਤੇ ਹਿੱਸੇਦਾਰੀਆਂ (**Dividend**) ਰਾਹੀ ਇਕੱਲੇ 2012-13 ਦੇ ਸਾਲ ਵਿੱਚ ਆਪੋ-ਆਪਣੇ ਮੁਲਕ ਨੂੰ 4838 ਕਰੋੜ ਭੇਜ ਦਿੱਤੇ ਹਨ। ਮਾਰੂਤੀ ਸਜ਼ੂਕੀ ਨੇ 2007-08 ਵਿੱਚ 500 ਕਰੋੜ ਰੁਪਇਆ, 2012-13 'ਚ ਰਾਇਲਟੀ ਦੇ ਰੂਪ 'ਚ 2500 ਕਰੋੜ ਆਪਣੇ ਮੁਲਕ ਜਪਾਨ ਨੂੰ ਭੇਜਿਆ। ਇਸ ਸਾਰੇ ਕੁੱਝ ਦਾ ਸਿੱਟਾ ਹੀ ਹੈ ਕਿ ਇਹ ਨੀਤੀਆਂ ਲਾਗੂ ਹੋਣ ਸਮੇਂ ਭਾਵ 1990-91 'ਚ ਸਾਡੇ ਮੁਲਕ ਸਿਰ ਵਿਦੇਸ਼ੀ ਕਰਜਾ 83 ਕਰੋੜ ਡਾਲਰ ਸੀ ਪਰ 2013-14 ਤੱਕ ਇਹ ਪੰਜ ਗੁਣਾਂ ਤੋਂ ਵੀ ਵਧਕੇ 426 ਕਰੋੜ ਡਾਲਰ ਹੋ ਗਿਆ ਹੈ। ਇਸਦੇ ਉਲਟ 1990 'ਚ ਸਭ ਤੋਂ ਉੱਪਰਲੇ 10 ਪ੍ਰਤੀਸ਼ਤ ਅਮੀਰਾਂ ਤੇ ਸਭ ਤੋਂ ਹੇਠਲੇ 10 ਪ੍ਰਤੀਸ਼ਤ ਗਰੀਬਾਂ ਦੀ ਆਮਦਨ ਦਾ ਫਰਕ 6 ਗੁਣਾਂ ਸੀ ਜੋ 2014 ਤੱਕ 12 ਗੁਣਾਂ ਹੋ ਗਿਆ।

ਸੋ ਸਾਡੇ ਵਰਗੇ ਨਵ-ਬਸਤੀਵਾਦੀ ਮੁਲਕਾਂ ਦੀਆਂ ਆਰਥਕਤਾਵਾਂ ਨੂੰ ਵਿਦੇਸ਼ੀ ਸਰਮਾਏਦਾਰਾਂ ਨੇ ਹੋਰ ਵਧੇਰੇ ਅਧੀਨ ਕਰ ਲਿਆ ਹੈ।

ਹੁਣ ਇੱਥੇ ਕਿਸੇ ਦੇ ਮਨ 'ਚ ਸਵਾਲ ਉੱਠ ਸਕਦਾ ਹੈ ਕਿ ਸਾਡੇ ਦੇਸ਼ ਦੇ ਹਾਕਮਾਂ ਦੀ ਕੀ ਲੋੜ ਸੀ/ਹੈ ਕਿ ਉਹ ਸਾਮਰਾਜੀਆਂ ਨੂੰ ਹੋਰ ਵਧੇਰੇ ਲੁੱਟ ਕਰਾਉਣ ਲਈ ਇਨ੍ਹਾਂ ਨੀਤੀਆਂ ਨੂੰ ਲਾਗੂ ਕਰਨ। ਹੁਣ ਇਸ 'ਤੇ ਵਿਚਾਰ ਕਰਦੇ ਹਾਂ।

ਇਸ ਸਬੰਧ 'ਚ ਮਾਰੂਤੀ ਸਜ਼ੂਕੀ ਦੀ ਮਿਸਾਲ ਹੀ ਲੈ ਲੈਂਦੇ ਹਾਂ। ਮਾਰੂਤੀ ਸਜ਼ੂਕੀ ਕੰਪਨੀ 'ਚ ਸਾਡੇ ਦੇਸ਼ ਦਾ ਸਰਮਾਏਦਾਰ ਵੀ ਭਾਈਵਾਲ ਹੈ। ਇਸ ਕੰਪਨੀ ਨੇ ਕਿੰਨਾ ਸਰਮਾਇਆ ਜਪਾਨ ਨੂੰ ਭੇਜਿਆ, ਇਸ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ। ਇਸਦਾ ਭਾਵ ਕਿ ਸਾਡੇ ਦੇਸ਼ ਦਾ ਸਰਮਾਏਦਾਰ ਅਤੇ ਜਪਾਨ ਦਾ ਸਰਮਾਏਦਾਰ ਮਿਲਕੇ ਕੰਪਨੀ ਚਲਾਉਂਦਿਆਂ ਇੱਥੋਂ ਦੇ ਕਿਰਤੀਆਂ ਦੀ ਲੁੱਟ ਕਰਦੇ ਹਨ। ਇਸੇ ਤਰ੍ਹਾਂ ਦਾ ਸਬੰਧ ਹੀ ਵਲ-ਫੇਰ ਨਾਲ ਹੋਰ ਸਾਰੇ ਖੇਤਰਾਂ 'ਚ ਚੱਲ ਰਿਹਾ ਹੈ।

ਸੋ ਇੱਥੋਂ ਦੇ ਸਰਮਾਏਦਾਰਾਂ ਅਤੇ ਵਿਦੇਸ਼ੀ ਸਰਮਾਏਦਾਰਾਂ ਦੀ ਸਾਂਝ-ਭਿਆਲੀ ਹੈ। ਪਰ ਕਿਉਂਕਿ ਵਿਦੇਸ਼ੀ ਸਰਮਾਏਦਾਰ-ਸਾਮਰਾਜੀਆਂ-ਦਾ ਹੱਥ ਉੱਪਰ ਦੀ ਹੈ, ਇਸ ਲਈ ਲੋਕਾਂ ਦੀ ਕੀਤੀ ਲੁੱਟ 'ਚੋਂ ਹਿੱਸਾ-ਪੱਤੀ (ਜਾਂ ਦਲਾਲੀ ਕਹਿ ਲਵੋ) ਲੈਣ ਲਈ ਸਾਡੀ ਹਕੂਮਤ ਸਾਮਰਾਜੀਆਂ ਦੀ ਨੀਤੀਆਂ ਨੂੰ ਲਾਗੂ ਕਰਨ ਲਈ ਪੱਬਾਂ-ਭਾਰ ਰਹਿੰਦੀ ਹੈ। ਇਹ ਗੱਠਜੋੜ ਲੁੱਟ ਨੂੰ ਵਧਾਈ ਜਾਂਦਾ ਹੈ ਅਤੇ ਦੇਸ਼ 'ਚ ਗਰੀਬੀ ਤੇ ਬੇਰੁਜ਼ਗਾਰੀ ਉਵੇਂ ਦੀ ਓਵੇਂ ਹੀ ਬਣੀ ਹੀ ਨਹੀਂ ਰਹਿੰਦੀ ਬਲਕਿ ਵਧਦੀ ਤੁਰੀ ਜਾਂਦੀ ਹੈ। ਇੱਥੇ ਇਹ ਤੱਥ ਵੀ ਜੋੜ ਲੈਣਾ ਚਾਹੀਦਾ ਹੈ ਕਿ ਜਿਹੜੀ ਵੀ ਪੈਦਾਵਾਰ ਕੀਤੀ ਜਾਂਦੀ ਹੈ, ਉਹ ਸਾਡੇ ਮੁਲਕ ਦੇ ਲੋਕਾਂ ਦੀਆਂ ਲੋੜਾਂ ਨੂੰ ਨਹੀਂ ਬਲਕਿ ਸੰਸਾਰ ਮੰਡੀ ਦੀਆਂ ਲੋੜਾਂ ਨੂੰ ਧਿਆਨ 'ਚ ਰੱਖਕੇ ਕੀਤੀ ਜਾਂਦੀ ਹੈ। ਮਿਸਾਲ ਦੇ ਤੌਰ 'ਤੇ ਸਾਡੀ ਖੇਤੀ 'ਚ ਗੁਆਰੇ ਦੀ ਫਸਲ ਪੈਦਾ ਕਰਨ 'ਤੇ ਜ਼ੋਰ ਦਿੱਤਾ ਗਿਆ। ਇਹ ਸਾਡੀ ਵੱਡੀ ਲੋੜ ਨਹੀਂ ਸੀ ਬਲਕਿ ਅਮਰੀਕਾ ਦੀ ਲੋੜ ਸੀ ਕਿਉਂਕਿ ਉਹ ਇਸਦੀਂ ਵਰਤੋਂ ਤੇਲ-ਖੂਹਾਂ 'ਚੋਂ ਤੇਲ ਕੱਢਣ ਲਈ ਕਰਦਾ ਹੈ। ਇਸੇ ਕਰਕੇ ਜਦੋਂ ਅਮਰੀਕਾ ਦੀ ਉਸ ਤਰ੍ਹਾਂ ਦੀ ਲੋੜ ਨਾ ਰਹੀ ਤਾਂ ਗੁਆਰਾ ਧੜੰਮ ਦੇਣੇ ਥੱਲੇ ਗਿਆ

ਅਤੇ ਕਿਸਾਨਾਂ ਦੀ ਤਬਾਹੀ ਹੋਈ।

ਸੋ ਸਾਮਰਾਜੀ ਦੇਸ਼ਾਂ ਦੇ ਸਰਮਾਏਦਾਰਾਂ ਅਤੇ ਦੇਸੀ ਸਰਮਾਏਦਾਰਾਂ ਦੀਆਂ ਨੀਤੀਆਂ ਨੂੰ ਕੌਣ ਲਾਗੂ ਕਰ ਸਕਦਾ ਹੈ ਅਤੇ ਕਿਵੇਂ ਕਰ ਸਕਦਾ ਹੈ, ਇਹ ਸਵਾਲ ਹਮੇਸ਼ਾ ਹੀ ਬਣਿਆ ਰਹਿੰਦਾ ਹੈ। ਇਸ ਵਿੱਚੋਂ ਹੀ ਪਹਿਲੀ ਯੂ.ਪੀ.ਏ. ਦੀ ਸਰਕਾਰ ਅਤੇ ਹੁਣ ਮੋਦੀ ਸਰਕਾਰ ਦੇ ਵਰਤਾਰੇ ਨੂੰ ਸਮਝਿਆ ਜਾ ਸਕਦਾ ਹੈ।

ਕਾਂਗਰਸ ਦੀ ਅਗਵਾਈ ਵਾਲੀ ਯੂ.ਪੀ.ਏ. ਸਰਕਾਰ ਭ੍ਰਿਸ਼ਟਾਚਾਰ, ਪਰਿਵਾਰਵਾਦ, ਕਾਲੇ ਧਨ ਨੂੰ ਨਾ ਕਢਵਾਉਣ, ਕਾਰਪੋਰੇਟ ਘਰਾਣਿਆਂ ਨੂੰ ਦਿੱਤੀਆਂ 2005-06 ਤੋਂ ਲੈ ਕੇ 2013 ਤੱਕ 31 ਲੱਖ ਕਰੋੜ ਦੀਆਂ ਰਿਆਇਤਾਂ ਅਤੇ ਇਸੇ ਤਰ੍ਹਾਂ ਦੀਆਂ ਹੋਰ ਲੋਕ-ਵਿਰੋਧੀ ਕਦਮਾਂ ਕਰਕੇ ਬਦਨਾਮ ਹੋ ਚੁੱਕੀ ਸੀ। ਇਹ ਲੋਕਾਂ ਦੇ ਨੱਕੋਂ-ਬੁੱਲੋਂ ਲਹਿ ਚੁੱਕੀ ਸੀ। ਇਨ੍ਹਾਂ ਦੀ ਹਰੇਕ ਨੀਤੀ ਦਾ ਲੋਕਾਂ ਵੱਲੋਂ ਵਿਰੋਧ ਹੋਣ ਲੱਗ ਪਿਆ ਸੀ। ਲੋਕਾਂ ਦਾ ਇਹ ਵਿਰੋਧ ਦੇਸੀ-ਵਿਦੇਸ਼ੀ ਸਰਮਾਏਦਾਰੀ-ਪੱਖੀ ਨੀਤੀਆਂ ਖਿਲਾਫ ਉੱਠ ਖੜ੍ਹਾ ਹੁੰਦਾ ਸੀ। ਇਸ ਲਈ ਦੇਸੀ-ਵਿਦੇਸ਼ੀ ਸਰਮਾਏਦਾਰ ਇਸ ਦੇ ਬਦਲ ਦੀ ਤਲਾਸ਼ ਵਿੱਚ ਸਨ। ਬਸ, ਅਜਿਹੀ ਹਾਲਤ 'ਚ ਉਨ੍ਹਾਂ ਨੇ ਮੋਦੀ ਨੂੰ ਅੱਗੇ ਲਿਆਂਦਾ।

ਮੋਦੀ ਨੂੰ ਹਕੂਮਤੀ ਗੱਦੀ 'ਤੇ ਬਿਠਾਉਣ ਲਈ ਜਿੱਥੇ ਅਡਾਨੀ ਵਰਗਿਆਂ ਅਤੇ ਹੋਰ ਕਾਰਪੋਰੇਟ ਘਰਾਣਿਆਂ ਨੇ ਅੰਨੇਵਾਹ ਪੈਸਾ ਵਹਾਇਆ ਉੱਥੇ ਆਰ.ਐਸ.ਐਸ. ਨੇ ਸਾਰੀ ਚੋਣ ਮੁਹਿੰਮ ਦੀ ਵਾਗ-ਡੋਰ ਸੰਭਾਲੀ। ਥਾਂ ਥਾਂ 'ਤੇ ਫਿਰਕੂ ਮਾਹੌਲ ਬਣਾਕੇ ਸਮੁੱਚੀ ਸਿਆਸਤ ਦਾ ਹਿੰਦੂਕਰਨ ਕੀਤਾ ਗਿਆ। ਇਸੇ ਫਿਰਕੂ ਪੱਤੇ ਨੂੰ ਵਰਤਦਿਆਂ ਮੋਦੀ ਨੂੰ ਹਿੰਦੂਆਂ ਲਈ ਇੱਕ ਅਵਤਾਰ ਵਜੋਂ ਪੇਸ਼ ਕੀਤਾ ਗਿਆ। ਜਿਵੇਂ ਸ਼ਿਵਜੀ ਭਗਤ ਹਰਿ ਹਰਿ ਮਹਾਂਦੇਵ ਬੋਲਦੇ ਹਨ ਉਵੇਂ ਆਰ.ਐਸ.ਐਸ. ਨੇ ਗਿਣੀ ਮਿਥੀ ਸਾਜਿਸ਼ ਅਧੀਨ "ਹਰਿ ਹਰਿ ਮੋਦੀ" ਦਾ ਬੋਲਾ ਬੋਲਿਆ। ਮੋਦੀ ਦੀਆਂ ਰੈਲੀਆਂ 'ਚ "ਮੋਦੀ, ਮੋਦੀ" ਦੀਆਂ ਆਵਾਜ਼ਾਂ ਉੱਚੀਆਂ ਕੀਤੀਆਂ ਗਈਆਂ। ਆਰ.ਐਸ.ਐਸ. ਨੇ ਆਪਣੇ ਤਿੰਨ ਮੁੱਖ ਮੁੱਦੇ, ਰਾਮ ਮੰਦਿਰ ਬਣਾਉਣਾ, ਇਕਸਾਰ ਨਾਗਰਿਕ ਅਚਾਰ ਸਹਿੰਤਾ, ਕਸ਼ਮੀਰ ਲਈ ਬਣੀ ਵਿਸ਼ੇਸ਼ ਧਾਰਾ 370 ਖਤਮ ਕਰਵਾਉਣਾ ਭਾਜਪਾ ਦੇ ਅਜੰਡੇ 'ਚ ਸ਼ਾਮਲ ਕਰਵਾਏ। ਭਾਵੇਂ ਮੋਦੀ ਨੇ 2014 ਦੀਆਂ ਚੋਣਾਂ ਦੌਰਾਨ ਵਿਕਾਸ ਦਾ ਮੁੱਦਾ ਹੀ ਮੁੱਖ ਰੱਖਿਆ ਪਰ ਸੂਖਮ ਢੰਗ ਨਾਲ ਉਹ ਵੀ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਵਰਤਣ ਲਈ ਹਿੰਦੂ ਪ੍ਰਤੀਕਾਂ ਦਾ ਸਹਾਰਾ ਲੈਂਦਾ ਰਿਹਾ ਜਿਵੇਂ ਇਹ ਕਹਿਣਾ ਕਿ ਉਸਨੂੰ ਤਾਂ ਗੰਗਾ ਮਈਆ ਨੇ ਬੁਲਾਇਆ ਹੈ। ਆਮ ਸਾਧਾਰਨ ਸ਼ਰਧਾਲੂ ਸੋਚੇਗਾ ਕਿ ਜਿਸਨੂੰ ਗੰਗਾ ਮਈਆ ਬੁਲਾਉਂਦੀ ਹੈ, ਉਹ ਕਿੰਨਾ ਪਵਿੱਤਰ ਹੋਵੇਗਾ। ਪਰ ਮੋਦੀ ਨੂੰ ਪਤਾ ਸੀ ਕਿ ਉਸਨੇ ਯੂ.ਪੀ.ਏ. ਸਰਕਾਰ ਵਾਲੀਆਂ ਨੀਤੀਆਂ ਨੂੰ ਹੀ '56-ਇੰਚੀ ਛਾਤੀ' ਦੇ ਜ਼ੋਰ ਨਾਲ ਅੱਗੇ ਵਧਾਉਣਾ ਹੈ, ਇਸ ਲਈ ਲੋਕ ਸਭਾ ਚੋਣਾਂ ਦੇ ਪ੍ਰਚਾਰ ਦੌਰਾਨ ਮੋਦੀ ਨੇ ਕਦੇ ਵੀ ਯੂ.ਪੀ.ਏ. ਦੀਆਂ ਨੀਤੀਆਂ ਗਲਤ ਹੋਣ ਦੀ ਗੱਲ ਨਹੀਂ ਕੀਤੀ। ਸਿਰਫ ਤੇ ਸਿਰਫ 'ਮਾਂ-ਬੇਟੇ ਕੀ ਸਰਕਾਰ' ਭਜਾਉਣ ਅਤੇ 'ਕਾਂਗਰਸ-ਮੁਕਤ ਭਾਰਤ' ਦੀ ਗੱਲ ਕਰਦਾ ਰਿਹਾ।

ਇਸ ਲਈ ਦੇਸੀ-ਵਿਦੇਸ਼ੀ ਸਰਮਾਏਦਾਰ ਘਰਾਣਿਆਂ ਅਤੇ ਆਰ.ਐਸ.ਐਸ. ਨੇ ਮਿਲਕੇ ਮੋਦੀ ਨੂੰ ਤਾਜ ਪਹਿਨਾਇਆ। ਹੁਣ ਦੇਖਦੇ ਹਾਂ ਕਿ ਮੋਦੀ ਨੇ ਇਨ੍ਹਾਂ ਲਈ ਕੀ ਕੀਤਾ?

ਨੰਬਰ ਇੱਕ: ਨਰਿੰਦਰ ਦਮੋਦਾਰ ਦਾਸ ਮੋਦੀ ਨੇ ਲੋਕ-ਸਭਾ ਦੀਆਂ ਚੋਣਾਂ ਦੌਰਾਨ ਧੂੰਆਂਧਾਰ ਭਾਸ਼ਨਾਂ 'ਚ ਦਾਅਵਾ ਤੇ ਵਾਅਦਾ ਕੀਤਾ ਸੀ ਕਿ ਉਹਨ੍ਹਾਂ ਦੀ ਹਕੂਮਤ ਆਉਣ 'ਤੇ ਉਹ 100 ਦਿਨਾਂ ਦੇ ਅੰਦਰ ਅੰਦਰ ਵਿਦੇਸ਼ਾਂ ਵਿੱਚ ਪਿਆ ਦੇਸ਼ ਦਾ ਕਾਲਾ ਧਨ ਵਾਪਿਸ ਲਿਆਏਗੀ ਅਤੇ ਹਰੇਕ ਪਰਿਵਾਰ ਦੇ ਖਾਤੇ ਪੰਦਰਾਂ-ਪੰਦਰਾਂ ਲੱਖ ਜਮ੍ਹਾਂ ਹੋ ਜਾਵੇਗਾ। ਪਰ ਬਣਿਆ ਕੀ? ਕੁੱਝ ਵੀ ਨਹੀਂ। ਨਾ ਕਾਲਾ ਧਨ ਆਇਆ ਅਤੇ ਨਾਂ ਚਵਾਨੀ ਕਿਸੇ ਪਰਿਵਾਰ ਦੇ ਖਾਤੇ 'ਚ ਜਮ੍ਹਾਂ ਹੋਈ। ਇਸ ਤਰ੍ਹਾਂ ਨਾਲ ਮੋਦੀ ਸਰਮਾਏਦਾਰਾਂ ਦੇ ਕਾਲੇ ਧਨ ਨੂੰ ਕਢਵਾਉਣ ਤੋਂ ਦੜ ਵੱਟ ਗਿਆ ਹੈ।

ਨੰਬਰ ਦੋ: ਮੋਦੀ ਦੀ ਅਗਵਾਈ ਵਾਲੀ ਭਾਜਪਾਈ ਹਕੂਮਤ ਨੇ ਬੈਂਕਾਂ, ਬੀਮਾ, ਸੁਰੱਖਿਆ, ਰੇਲਵੇ ਅਤੇ ਊਰਜਾ ਦੇ ਖੇਤਰਾਂ 'ਚ ਸਿੱਧੇ ਵਿਦੇਸ਼ੀ ਨਿਵੇਸ਼ੀ ਨੂੰ ਖੁੱਲ੍ਹ ਦੇ ਦਿੱਤੀ। ਅਡਾਨੀ ਦੇ ਕਾਰੋਬਾਰ ਨੂੰ ਉਤਾਸਾਹਿਤ ਕਰਨ ਲਈ ਸਟੇਟ ਬੈਂਕ ਆਫ ਇੰਡੀਆ ਤੋਂ 6000 ਕਰੋੜ ਰੁਪੈ ਦੀ ਇੱਕ ਹੋਰ ਸਹਾਇਤਾ ਰਾਸ਼ੀ ਦਿੱਤੀ। ਜਦੋਂ ਕਿ ਪਹਿਲਾਂ ਹੀ ਇਹ ਘਰਾਣਾ 65000 ਕਰੋੜ ਦਾ ਕਰਜ਼ਾ ਲਈ ਬੈਠਾ ਹੈ। ਇਹੀ ਨਹੀਂ ਬਲਕਿ ਹਰ ਸਾਲ 5.72 ਲੱਖ ਕਰੋੜ ਰੁਪੈ ਦੀ ਰਾਸ਼ੀ ਵਿਦੇਸ਼ੀ ਕੰਪਨੀਆਂ ਨੂੰ ਮੁਆਫ ਕੀਤੀ ਜਾ ਰਹੀ ਹੈ ਜਿਹੜੀ ਟੈਕਸਾਂ ਦੇ ਰੂਪ 'ਚ ਸਰਕਾਰੀ ਖਜ਼ਾਨੇ 'ਚ ਆਉਣੀ ਸੀ। ਮੋਦੀ ਨੇ ਅਮਰੀਕਾ ਫੇਰੀ 'ਤੇ ਜਾਣ ਤੋਂ ਪਹਿਲਾਂ ਸਿਹਤ ਲਈ ਜ਼ਰੂਰੀ 108 ਦਵਾਈਆਂ ਦੀ ਕੀਮਤ ਤੋਂ ਸਰਕਾਰੀ ਕੰਟਰੋਲ ਹਟਾਕੇ

ਦਵਾਈ ਕੰਪਨੀਆਂ ਨੂੰ ਕੀਮਤ ਨਿਰਧਾਰਤ ਕਰਨ ਦੀ ਖੁੱਲ੍ਹ ਦੇ ਦਿੱਤੀ। ਇਸ ਨਾਲ ਕੈਂਸਰ ਦੀ ਦਵਾਈ, ਜਿਸਦੀ ਪਹਿਲਾਂ ਕੀਮਤ 8500 ਰੁਪੈ ਪ੍ਰਤੀ ਯੂਨਿਟ ਸੀ, ਵਧਕੇ 1 ਲੱਖ 8 ਹਜ਼ਾਰ ਰੁਪੈ ਹੋ ਗਈ। ਮੋਦੀ ਨੇ ਨਾਅਰਾ ਲਾਇਆ ਕਿ "ਭਾਰਤ 'ਚ ਬਣਾਓ"। ਉਸਨੇ ਕਿਹਾ ਕਿ ਦੇਖੋ ਦੁਨੀਆਂ ਭਰ 'ਚ ਜਿਹੜੀ ਸ਼ੈਅ ਵਿਕੇਗੀ ਉਸ 'ਤੇ ਲਿਖਿਆ ਹੋਵੇਗਾ ਕਿ ਇਹ "ਮੇਡ ਇਨ ਇੰਡੀਆ ਭਾਵ ਭਾਰਤ 'ਚ ਬਣੀ" ਹੈ। ਇਹ ਲੋਕਾਂ ਨੂੰ ਭਰਮਾਉਣ ਲਈ ਹੈ ਕਿਉਂਕਿ ਇਸ ਨਾਹਰੇ ਵਿੱਚ ਕਿਤੇ ਵੀ ਇਹ ਗੱਲ ਸ਼ਾਮਲ ਨਹੀਂ ਹੈ ਕਿ ਇਹ ਭਾਰਤੀ ਲੋਕਾਂ ਦੀਆਂ ਲੋੜਾਂ ਲਈ ਬਣੀ ਹੋਈ ਹੈ। ਨਾਲ ਹੀ ਇਹ ਨਾਹਰੇ ਰਾਹੀਂ ਮੋਦੀ ਦੇਸੀ-ਵਿਦੇਸ਼ੀ ਸਰਮਾਏਦਾਰਾਂ ਨੂੰ ਸਿੱਧਾ ਸੰਕੇਤ ਦੇ ਰਿਹਾ ਹੈ ਕਿ ਉਹ ਬੇਫਿਕਰ ਹੋ ਕੇ ਇੱਥੇ ਪੈਸਾ ਲਾਉਣ, ਲੋਕਾਂ ਨੂੰ ਲੁੱਟਣ, ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਅਤੇ ਸ਼ਾਂਤ-ਮਈ ਮਾਹੌਲ ਮਿਲੇਗਾ,ਲੋਕਾਂ ਦੇ ਵਿਰੋਧ ਨੂੰ ਡੰਡੇ ਨਾਲ ਦਬਾ ਦਿੱਤਾ ਜਾਵੇਗਾ।

**ਨੰਬਰ ਤਿੰਨ, ਜ਼ਮੀਨ ਪ੍ਰਾਪਤੀ ਲਈ ਕਾਨੂੰਨ 'ਚ ਤਬਦੀਲੀਆਂ ਕਰਕੇ** ਕਿਸਾਨਾਂ ਜਾਂ ਛੋਟੇ ਜ਼ਮੀਨ ਮਾਲਕਾਂ ਤੋਂ ਜ਼ਬਰੀ ਜ਼ਮੀਨਾਂ ਖੋਹ ਕੇ ਪੂੰਜੀਪਤੀਆਂ ਨੂੰ ਦੇਣ ਲਈ ਰਾਹ ਪੱਧਰਾ ਕਰ ਦਿੱਤਾ। ਮੱਧ ਪ੍ਰਦੇਸ਼ ਦੀ ਭਾਜਪਾਈ ਸਰਕਾਰ ਨੇ ਤਾਂ ਦਾਅਵਾ ਕੀਤਾ ਹੈ ਕਿ ਉਨ੍ਹਾਂ ਨੇ 25600 ਏਕੜ ਜ਼ਮੀਨ ਸਨਅਤੀ ਘਰਾਣਿਆਂ ਨੂੰ ਦੇਣ ਲਈ ਇੱਕ ਲੈਂਡ-ਜ਼ਮੀਨ-ਬੈਂਕ ਸਥਾਪਤ ਕੀਤਾ ਹੈ।

**ਨੰਬਰ ਚਾਰ, ਕਿਰਤ ਕਾਨੂੰਨਾਂ 'ਚ ਤਬਦੀਲੀਆਂ ਕਰਕੇ** ਫੈਕਟਰੀ ਕਾਨੂੰਨਾਂ ਵਿੱਚ ਤਬਦੀਲੀਆਂ ਕਰਕੇ ਸਨਅਤਾਂ ਨੂੰ ਲਾਇਸੰਸੀ ਰਾਜ ਤੋਂ ਮੁਕਤ ਕਰਕੇ ਮਜ਼ਦੂਰਾਂ ਦੀ ਲੁੱਟ ਕਰਨ ਦਾ ਰਾਹ ਪੱਧਰਾ ਕਰ ਦਿੱਤਾ ਗਿਆ ਹੈ। ਰਾਜਸਥਾਨ ਅਤੇ ਮੱਧ ਪ੍ਰਦੇਸ਼ ਦੇ ਭਾਜਪਾਈ ਮੁੱਖ ਮੰਤਰੀ ਤਾਂ ਇਹ ਦਾਅਵਾ ਕਰਦੇ ਹਨ ਕਿ ਉਹ ਸਨਅਤੀ ਅਦਾਰਿਆਂ ਵਿੱਚ 17 ਰਜਿਸਟਰਾਂ ਨੂੰ ਘਟਾ ਕੇ ਸਿਰਫ ਇੱਕ ਰਜਿਸਟਰ ਤੱਕ ਸੀਮਤ ਕਰ ਦਿੱਤਾ ਹੈ। ਇੱਥੋਂ ਤੱਕ ਕਿ ਆਮਦਨ ਟੈਕਸ ਰੀਟਰਨਾਂ ਤੋਂ ਵੀ ਛੋਟ ਦੇ ਦਿੱਤੀ ਗਈ ਹੈ। ਇੱਥੇ ਮਜ਼ਦੂਰਾਂ ਦੇ ਲਈ ਘੱਟੋ ਘੱਟ ਮਜ਼ਦੂਰੀ ਤੈਅ ਕਰਨ ਦਾ ਕੰਮ ਵੀ ਸਰਮਾਏਦਾਰਾਂ ਦੇ ਰਹਿਮੋ-ਕਰਮ 'ਤੇ ਛੱਡ ਦਿੱਤਾ ਹੈ। ਕੰਮ ਦੇ ਘੰਟੇ ਵਧਾ ਦਿੱਤੇ ਗਏ ਹਨ ਅਤੇ ਸਾਰੀਆਂ ਸਹੂਲਤਾਂ, ਡਾਕਟਰੀ ਮੁਆਵਜ਼ਾ, ਪੈਨਸ਼ਨ, ਗਰੈਚੂਇਟੀ ਆਦਿ ਦੇਣ ਤੋਂ ਮੁਕਤ ਕਰ ਦਿੱਤਾ ਹੈ। ਇੱਥੋਂ ਤੱਕ ਕਿ ਸਥਾਈ ਮਜ਼ਦੂਰਾਂ ਦੀ ਥਾਂ ਠੇਕਾ ਅਤੇ ਦਿਹਾੜੀ ਪ੍ਰਥਾ ਨੂੰ ਉਤਸ਼ਾਹਤ ਕਰਕੇ ਮਜ਼ਦੂਰਾਂ ਨੂੰ ਸਰਮਾਏਦਾਰਾਂ ਦੇ ਮੁਥਾਜ ਹੀ ਨਹੀਂ ਬਲਕਿ ਗੁਲਾਮ ਬਣਾਉਣ ਵੱਲ ਧੱਕ ਦਿੱਤਾ ਗਿਆ ਹੈ। ਹੁਣ ਸਰਮਾਏਦਾਰ ਇਨ੍ਹਾਂ ਮਜ਼ਦੂਰਾਂ 'ਤੇ "ਕੰਮ ਲਓ ਤੇ ਕੱਢੋ **(Hire and fire)**"ਦੀ ਨੀਤੀ ਲਾਗੂ ਕਰਨ ਲਈ ਆਜ਼ਾਦ ਹੋਣਗੇ।

ਇਸ ਤਰ੍ਹਾਂ ਕਰਦਿਆਂ ਦੇਸੀ-ਵਿਦੇਸ਼ੀ ਸਰਮਾਏਦਾਰਾਂ ਨੇ ਭਾਰਤੀ ਆਰਥਕਤਾ ਨੂੰ ਵੱਧ ਤੋਂ ਵੱਧ ਉਨ੍ਹਾਂ ਦੇ ਅਧੀਨ ਕਰਨ ਦੇ ਏਜੰਡੇ ਨੂੰ ਲਾਗੂ ਕਰਨ ਲਈ ਇੱਥੋਂ ਦੀ ਸਿਆਸਤ ਵੀ ਆਪਣੇ ਹੱਥਾਂ ਦੀ ਕਠਪੁਤਲੀ ਬਣਾ ਲਈ ਹੈ। ਹੁਣ ਸਰਕਾਰਾਂ ਦਾ ਕੰਮ ਕੀ ਰਹਿ ਗਿਆ ਹੈ, ਸਾਰਾ ਕੁੱਝ ਤਾਂ ਦੇਸੀ-ਵਿਦੇਸ਼ੀ ਸਰਮਾਏਦਾਰਾਂ ਦੇ ਹੱਥਾਂ 'ਚ ਹੈ। ਸਰਕਾਰਾਂ ਕੋਲ ਕੰਮ ਹੈ ਕਿ ਜੇਕਰ ਕੋਈ ਵੀ ਇਨ੍ਹਾਂ ਸਰਮਾਏਦਾਰਾਂ ਦੇ ਪੱਖ 'ਚ ਬਣਾਈਆਂ ਜਾਣ ਵਾਲੀਆਂ ਨੀਤੀਆਂ ਅਤੇ ਚੁੱਕੇ ਜਾਂਦੇ ਅਮਲੀ ਕਦਮਾਂ ਦਾ ਵਿਰੋਧ ਕਰਦਾ ਹੈ ਤਾਂ ਉਸਨੂੰ ਕੁਚਲ ਦੇਣਾ। ਇਸ ਲਈ ਉਹ ਫਾਸ਼ੀ ਕਦਮਾਂ ਵੱਲ ਵਧ ਰਹੀ ਹੈ। ਭਵਿੱਖ 'ਚ ਉੱਠਣ ਵਾਲੇ ਹਰ ਵਿਰੋਧ ਤਾਂ ਛੱਡੋ ਵਖਰੇਵੇਂ ਤੱਕ ਨੂੰ ਫਾਸ਼ੀ ਢੰਗ ਨਾਲ ਦਬਾਇਆ ਜਾਵੇਗਾ।

ਹੁਣ ਗੱਲ ਕਰਦੇ ਹਾਂ ਆਰ.ਐਸ.ਐਸ. ਵਾਲਿਆਂ ਦੀ।

ਮਨੋਹਰ ਲਾਲ ਖੱਟਰ ਨੂੰ ਹਰਿਆਨਾ ਦਾ ਮੁੱਖ ਮੰਤਰੀ ਬਣਾਉਣਾ, ਭਾਜਪਾ ਦੇ ਮੌਜੂਦਾ ਜਨਰਲ ਸਕੱਤਰਾਂ 'ਚ ਪੰਜ – ਰਾਮ ਮਾਧਵ, ਰਾਮ ਲਾਲ ਅਤੇ ਪੀ.ਮੁਰਲੀਧਰ ਰਾਓ, ਭੁਪੰਦਰਾ ਯਾਦਵ ਅਤੇ ਸਰੋਜ ਪਾਂਡੇ-ਆਰ.ਐਸ.ਐਸ. ਦੇ ਬਣਾਉਣੇ। ਮਹਾਂਰਾਸ਼ਟਰ ਦਾ ਮੁੱਖ ਮੰਤਰੀ ਆਰ.ਐਸ.ਐਸ. ਦੇ ਪ੍ਰਚਾਰਕ ਨੂੰ ਬਣਾਉਣਾ, ਗਡਕਰੀ ਨੂੰ ਮੰਤਰੀ ਬਣਾਉਣਾ ਅਤੇ ਇਸੇ ਤਰ੍ਹਾਂ ਹੋਰ ਕਿੰਨੇ ਹੀ ਆਪਣੇ ਆਦਮੀਆਂ ਨੂੰ ਹਕੂਮਤੀ ਕੁਰਸੀਆਂ 'ਤੇ ਬਿਰਾਜਮਾਨ ਕਰਵਾ ਦੇਣਾ ਆਰ.ਐਸ.ਐਸ. ਦੇ ਹਿੱਸੇ ਆਇਆ ਹੈ।

ਪਰ ਆਰ.ਐਸ.ਐਸ. ਆਪਣੇ ਵਿਚਾਰਧਾਰਕ ਅਜੰਡਿਆਂ ਨੂੰ ਵੀ ਧੜੱਲੇ ਨਾਲ ਅੱਗੇ ਵਧਾਉਣਾ ਚਾਹੁੰਦੀ ਹੈ ਇਸ ਲਈ ਉਹ ਕਹਿ ਰਹੀ ਹੈ ਕਿ ਪ੍ਰਿਥਵੀ ਰਾਜ ਚੌਹਾਨ ਤੋਂ ਬਾਅਦ 800 ਸਾਲਾਂ ਬਾਅਦ ਹਿੰਦੂਆਂ ਦੇ ਹੱਥ ਦਿੱਲੀ ਦਾ ਰਾਜ ਆਇਆ ਹੈ। ਵਿਸ਼ਵ ਹਿੰਦੂ ਪ੍ਰੀਸ਼ਦ ਦੇ ਅਸ਼ੋਕ ਸਿੰਘਲ ਨੇ ਕਿਹਾ ਕਿ "...ਹਜ਼ਾਰਾਂ ਸਾਲਾਂ ਪਹਿਲਾਂ ਸਭ ਕੁੱਝ ਸੰਸਕ੍ਰਿਤ 'ਚ ਲਿਖਿਆ ਗਿਆ ਸੀ। ਜੇਕਰ ਤੁਸੀਂ ਇਸਨੂੰ ਖਤਮ ਕਰਨਾ ਚਾਹੁੰਦੇ ਹੋ ਤਾਂ ਤੁਸੀਂ ਦੇਸ਼ ਨੂੰ ਖਤਮ ਕਰ ਦੇਣਾ ਚਾਹੁੰਦੇ ਹੋ।"ਸੁਸ਼ਮਾ ਸਵਰਾਜ ਨੇ ਗੀਤਾ ਪ੍ਰੇਰਨਾ ਮਹੋਤਸਵ 'ਤੇ ਬੋਲਦਿਆਂ ਕਿਹਾ ਕਿ ਗੀਤਾ ਨੂੰ ਕੌਮੀ ਗ੍ਰੰਥ

ਐਲਾਨਿਆ ਜਾਵੇ। ਵਿਸ਼ਵ ਹਿਦੂ ਪ੍ਰੀਸ਼ਦ ਦੇ ਅਸ਼ੋਕ ਸਿੰਘਲ ਨੇ ਕਿਹਾ ਕਿ ਪ੍ਰਧਾਨ ਮੰਤਰੀ ਨੂੰ ਹਿੰਦੂਆਂ ਦੇ ਇਸ ਪਵਿੱਤਰ ਗ੍ਰੰਥ ਨੂੰ ਫੌਰੀ ਕੌਮੀ ਗ੍ਰੰਥ ਐਲਾਨ ਦੇਣਾ ਚਾਹੀਦਾ ਹੈ। ਜੋਤਿਸ਼ ਨੂੰ ਸਾਇੰਸ ਤੋਂ ਉੱਪਰੋਂ ਦੀ ਦਸਿਆ ਜਾ ਰਿਹਾ ਹੈ। ਮੋਦੀ, ਜਿਹੜਾ ਖੁਦ ਆਰ.ਐਸ.ਐਸ. ਦਾ ਪ੍ਰਚਾਰਕ ਹੈ ਕਹਿ ਰਿਹਾ ਹੈ ਕਿ "ਮਹਾਂਭਾਰਤ ਕਾ ਕਹਿਣਾ ਹੈ ਕਿ ਕਰਣ ਮਾਂ ਕੀ ਗੋਦ ਸੇ ਪੈਦਾ ਨਹੀਂ ਹੂਆ ਥਾ। ਇਸਕਾ ਮਤਲਬ ਯੇਹ ਹੈ ਕੀ ਉਸ ਸਮੇਂ ਜੈਨਟਿਕ ਸਾਇੰਸ ਮੌਜੂਦ ਥਾ...ਹਮ ਗਨੇਸ਼ ਜੀ ਕੀ ਪੂਜਾ ਕਰਤੇ ਹੈਂ, ਕੋਈ ਤੋ ਪਲਾਸਟਿਕ ਸਰਜਨ ਹੋਗਾ ਉਸ ਜ਼ਮਾਨੇ ਮੇਂ, ਜਿਸਨੇ ਮਨੁੱਸ਼ਿਆ ਕੇ ਸਰੀਰ ਪਰ ਹਾਥੀ ਕਾ ਸਰ ਰੱਖ ਕਰਕੇ ਪਲਾਸਟਿਕ ਸਰਜਰੀ ਕਾ ਪ੍ਰਬੰਧ ਕਿਆ ਹੋਗਾ।" ਭਾਵ ਕਿ ਸਭ ਕੁਝ ਪ੍ਰਾਚੀਨ ਗ੍ਰੰਥਾਂ 'ਚ ਹੈ। ਪ੍ਰਾਚੀਨ ਗ੍ਰੰਥ, ਇਨ੍ਹਾਂ ਅਨੁਸਾਰ ਹਿੰਦੂਆਂ ਦੇ ਗ੍ਰੰਥ ਹਨ। ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਪ੍ਰਾਚੀਨ ਗ੍ਰੰਥਾਂ 'ਚ ਇੱਕ ਵਾਰੀ ਵੀ ਸ਼ਬਦ ਹਿੰਦੂ ਨਹੀਂ ਆਉਂਦਾ। ਸਭਿਆਚਾਰ, ਵਿੱਦਿਆ ਅਤੇ ਭਾਸ਼ਾ ਉੱਪਰ ਹੱਲਾ ਬੋਲਿਆ ਹੋਇਆ ਹੈ। ਇਤਿਹਾਸ ਦੇ ਸਾਰੇ ਸਰੋਤਾਂ ਨੂੰ ਦਫਨ ਕੀਤਾ ਜਾ ਰਿਹਾ ਹੈ। ਸਾਰੇ ਇਤਿਹਾਸ ਨੂੰ ਮੁੜ ਕੱਟੜ ਹਿੰਦੂ ਦ੍ਰਿਸ਼ਟੀਕੋਣ ਤੋਂ ਲਿਖਵਾਉਣ ਦੀ ਤਿਆਰੀ ਕੀਤੀ ਜਾ ਰਹੀ ਹੈ। ਇਹੀ ਕਾਰਨ ਹੈ ਕਿ ਸੁਬਾਮਨੀਅਮ ਸਵਾਮੀ ਕਹਿ ਰਿਹਾ ਹੈ ਕਿ ਰੋਮੀਲਾ ਥਾਪਰ ਅਤੇ ਬਿਪਨ ਚੰਦਰ ਵਰਗੇ ਇਤਿਹਾਕਾਰਾਂ ਦੀਆਂ ਕਿਤਾਬਾਂ ਸਾੜ ਦੇਣੀਆਂ ਚਾਹੀਦੀਆਂ ਹਨ। ਦੀਨਾ ਨਾਥ ਬਤਰਾ ਵੱਲੋਂ 'ਦਾ ਹਿੰਦੂ- ਦ ਆਲਟਰਨੇਟਿਵ ਹਿਸਟਰੀ' ਕਿਤਾਬ ਦੀ ਵਿਕਰੀ ਉੱਪਰ ਪਾਬੰਦੀ ਲਗਵਾ ਦਿੱਤੀ ਗਈ ਹੈ। ਭਾਰਤੀ ਇਤਿਹਾਸ ਖੋਜ ਸੰਸਥਾ ਦਾ ਮੁਖੀ ਡਾ.ਸੁਦਰਸ਼ਨ ਰਾਓ ਨੂੰ ਬਣਾਇਆ ਗਿਆ ਹੈ। ਉਸਦੀ ਖੋਜ ਪ੍ਰਤਿਭਾ 'ਤੇ ਹੀ ਸਵਾਲੀ ਚਿੰਨ ਲਗਦਾ ਆ ਰਿਹਾ ਹੈ। ਕਿਉਂਕਿ ਇਹ ਇਤਿਹਾਸਕਾਰ ਨਹੀਂ ਬਲਕਿ ਹਿੰਦੂਵਾਦੀ ਵਿਚਾਰਾਂ ਦਾ ਪ੍ਰਚਾਰਕ ਹੈ। ਹਿੰਦੂਵਾਦੀ ਵਿਚਾਰਾਂ ਦਾ ਪ੍ਰਚਾਰਕ ਹੋਣ ਕਰਕੇ ਹੀ ਦੀਨਾ ਨਾਥ ਬਤਰਾ ਨੂੰ ਭਾਰਤੀ ਸਿੱਖਿਆ ਨੀਤੀ ਆਯੋਗ ਦਾ ਮੁਖੀ ਥਾਪਿਆ ਗਿਆ ਹੈ ਅਤੇ ਹਰਿਆਣੇ ਦੀ ਭਾਜਪਾਈ ਸਰਕਾਰ ਨੇ ਵਿੱਦਿਆ ਵਿਭਾਗ ਦਾ ਸਲਾਹਕਾਰ ਵੀ ਨਿਯੁਕਤ ਕੀਤਾ ਹੈ। ਇਸ ਦੀਆਂ ਲਿਖੀਆਂ ਨੌਂ ਪੁਸਤਕਾਂ ਦੇ ਸੈਟ ਨੂੰ ਗੁਜਰਾਤ ਦੇ 42000 ਸਕੂਲਾਂ 'ਚ ਜ਼ਬਰੀ ਲਾਇਆ ਗਿਆ ਹੈ। ਜਿਹੜੀਆਂ ਸਿਰਫ ਮਿੱਥ ਅਤੇ ਗੈਰ-ਵਿਗਿਆਨਕ ਘਟਨਾਵਾਂ ਉੱਪਰ ਹੀ ਆਧਾਰਤ ਹਨ।

ਆਰ.ਐਸ.ਐਸ. ਦਾ ਇੱਕ ਹਿੱਸਾ ਅਜਿਹਾ ਵੀ ਹੈ ਜਿਹੜਾ ਉਪਰੋਕਤ ਵਰਨਣ ਕੀਤੀਆਂ ਗੱਲਾਂ ਤੋਂ ਵੀ ਅੱਗੇ ਜਾ ਕੇ ਲਵ-ਜਹਾਦ, ਧਰਮ-ਪ੍ਰੀਵਰਤਨ, ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ, ਭਾਜਪਾ ਵਾਲਿਆਂ ਨੂੰ ਰਾਮਜ਼ਾਦੇ ਅਤੇ ਦੂਸਰੀਆਂ ਸਿਆਸੀ ਪਾਰਟੀਆਂ ਨੂੰ ਹਰਾਮਜ਼ਾਦੇ ਕਹਿਣ, ਗਾਂਧੀ ਮਾਰਨ ਕਰਕੇ ਨੱਥੂ ਰਾਮ ਗੌਡਸੇ ਨੂੰ ਰਾਸ਼ਟਰ-ਭਗਤ ਕਹਿਣ, ਵਰਗੀਆਂ ਗੱਲਾਂ ਕਰਨ ਤੱਕ ਜਾ ਰਿਹਾ ਹੈ।

ਭਾਵੇਂ ਖੁਦ ਮੋਦੀ ਆਰ.ਐਸ.ਐਸ. ਦਾ ਪ੍ਰਚਾਰਕ ਹੈ ਪਰ ਉਹ ਅਜਿਹੇ ਹਿੱਸੇ ਨੂੰ ਨਸੀਹਤਾਂ ਦੇ ਰਿਹਾ ਹੈ ਕਿ 'ਲਕਸ਼ਮਣ ਰੇਖਾ ਮਤ ਉਲੰਘੋ'। ਇਨ੍ਹਾਂ ਦੇ ਪ੍ਰਚਾਰ ਕਰਕੇ ਹੀ ਚੋਣ ਰੈਲੀਆਂ 'ਤੇ ਦਮਗਜ਼ੇ ਮਾਰਨ ਵਾਲਾ ਮੋਦੀ ਨਿੰਮੋਝਾਣਾ ਹੋਇਆ ਪਾਰਲੀਮੈਂਟ 'ਚ ਖੜ੍ਹ ਜਾਂਦਾ ਹੈ। ਇਸ ਦਾ ਕਾਰਨ ਕੀ ਹੈ? ਅਸਲ 'ਚ ਮੋਦੀ ਨੂੰ ਇਹ ਸਪੱਸ਼ਟ ਹੈ ਕਿ ਆਰ.ਐਸ.ਐਸ. ਦੇ ਹਿੰਦੂਤਵੀ ਮੂਲਵਾਦ ਨੂੰ ਰਾਜ ਕਰਨ ਅਤੇ ਕਾਇਮ ਰੱਖੀ ਰੱਖਣ ਲਈ ਇੱਕ ਪੱਤੇ ਵਜੋਂ ਵਰਤਿਆ ਜਾ ਸਕਦਾ ਹੈ ਪਰ ਜੇਕਰ ਫਿਰਕੂ ਹਿੰਸਾ ਖੜ੍ਹੀ ਹੋ ਜਾਂਦੀ ਹੈ ਤਾਂ ਇਹ ਰਾਜ ਲਈ ਠੀਕ ਨਹੀਂ ਰਹੇਗਾ। ਕਿਉਂ? ਕਿਉਂਕਿ ਇਸ ਤਰ੍ਹਾਂ ਨਾਲ ਪੂੰਜੀ ਲਾਉਣ ਵਾਲੇ ਸਰਮਾਏਦਾਰ ਆਪਣੇ ਲਈ ਖਤਰਾ ਮਹਿਸੂਸ ਕਰਨਗੇ। ਇਸ ਲਈ ਮੋਦੀ ਦੀਆਂ ਸਿਆਸੀ ਲੋੜਾਂ ਕਰਕੇ ਆਰ.ਐਸ.ਐਸ. ਵਾਲਿਆਂ ਨਾਲ ਮੇਲ-ਮਿਲਾਪ 'ਚ ਗੰਭੀਰ ਤਰੇੜਾਂ ਆ ਰਹੀਆਂ ਹਨ ਅਤੇ ਆਉਂਦੀਆਂ ਰਹਿਣਗੀਆਂ। ਆਉਣ ਵਾਲੇ ਸਮੇਂ 'ਚ ਇਸ ਹਕੂਮਤ 'ਚ ਅਸਥਿਰਤਾ ਪੈਦਾ ਕਰਨ ਦਾ ਸਬੱਬ ਵੀ ਬਣਨਗੀਆਂ। ਮੋਦੀ ਇਸ ਖਤਰੇ ਨੂੰ ਭਲੀ-ਭਾਂਤ ਭਾਂਪ ਕੇ ਚੱਲ ਰਿਹਾ ਹੈ, ਤਾਂਹੀਓਂ ਹਰੇਕ ਮਸਲੇ 'ਤੇ ਜਾੜ੍ਹ ਘੁੱਟ ਜਾਂਦਾ ਹੈ।

ਇਸ ਲਈ ਸਾਰੀਆਂ ਲੋਕ-ਪੱਖੀ ਸ਼ਕਤੀਆਂ ਨੂੰ ਇਹ ਸਮਝਣ ਦੀ ਜ਼ਰੂਰਤ ਹੈ ਕਿ ਜਿੱਥੇ ਹਕੂਮਤ ਦਾ ਫਾਸ਼ੀ ਅਜੰਡਾ ਵਧਾਉਣ ਦੀ ਮਨਸ਼ਾ ਹੈ, ਉੱਥੇ ਇਸ ਦੇ ਆਪਣੇ ਹਲਕਿਆਂ ਦਰਮਿਆਨ ਵਿਰੋਧ ਵੀ ਹੈ। ਭਾਵੇਂ ਫਾਸ਼ੀ ਅਜੰਡਾ ਲਾਗੂ ਹੋਣ ਦੇ ਖਤਰੇ ਜ਼ਿਆਦਾ ਹਨ ਪਰ ਵਿਆਪਕ ਮੰਚ ਬਣਾਉਂਣ ਦੀਆਂ ਸੰਭਾਵਨਾਵਾਂ ਵੀ ਮੌਜੂਦ ਹਨ ਅਤੇ ਇਹ ਬਣਾਇਆ ਜਾਣਾ ਚਾਹੀਦਾ ਹੈ ਤਾਂ ਕਿ ਖਤਰਨਾਕ ਫਾਸ਼ੀ ਏਜੰਡੇ ਨੂੰ ਰੋਕਣ ਵੱਲ ਵਧਿਆ ਜਾ ਸਕੇ। ਸਾਲ 2015 ਦੀ ਇਹੀ ਮੰਗ ਹੈ।

98769-53561

## ਥਰਥਰਾਹਟ ਤੋਂ ਪੈਦਾ ਹੋਵੇਗੀ ਬਿਜਲੀ

ਫਿਨਲੈਂਡ ਵਿੱਚ ਖੋਜੀਆਂ ਨੇ ਵਾਤਾਵਰਣ ਵਿਚਲੀ ਮਕੈਨੀਕਲ ਥਰਥਰਾਹਟ ਤੋਂ ਬਿਜਲੀ ਪੈਦਾ ਕਰਨ ਦੀ ਨਵੀਂ ਤਕਨੀਕ ਵਿਕਸਤ ਕੀਤੀ ਹੈ। ਇਹ ਬਿਜਲੀ ਅਗਲੇ ਤਿੰਨ ਤੋਂ ਛੇ ਸਾਲਾਂ ਵਿੱਚ ਸਾਹਮਣੇ ਆਉਣ ਦੀ ਸੰਭਾਵਨਾ ਹੈ। ਇਹ ਖੋਜ ਵੀਟੀਟੀ ਟੈਕਨੀਕਲ ਰਿਸਰਚ ਸੈਂਟਰ ਆਫ ਫਿਨਲੈਂਡ ਨੇ ਕੀਤੀ ਹੈ।

## ਦੁਨੀਆਂ ਵਿੱਚ ਕਿਤੇ ਵੀ ਚਾਰ ਘੰਟਿਆਂ 'ਚ ਪਹੁੰਚਾਏਗਾ ਨਵਾਂ ਜਹਾਜ

ਬ੍ਰਿਟਿਸ਼ ਏਅਰੋ ਸਪੇਸ ਕੰਪਨੀ ਰਿਐਕਸ਼ਨ ਇੰਜਨਜ਼ ਅਜਿਹਾ ਜਹਾਜ ਤਿਆਰ ਕਰ ਰਹੀ ਹੈ ਜੋ ਮੁਸਾਫਰਾਂ ਨੂੰ ਦੁਨੀਆਂ 'ਚ ਕਿਤੇ ਵੀ ਚਾਰ ਘੰਟਿਆਂ 'ਚ ਪਹੁੰਚਾਏਗਾ। ਇਹ ਜਹਾਜ ਅਵਾਜ਼ ਦੀ ਗਤੀ ਨਾਲੋਂ ਪੰਜ ਗੁਣਾ ਵੱਧ ਤੇਜ ਉੱਡੇਗਾ। ਕੰਪਨੀ ਵੱਲੋਂ ਅਜਿਹਾ ਇੰਜਣ ਸਿਸਟਮ ਤਿਆਰ ਕੀਤਾ ਜਾ ਰਿਹਾ ਹੈ ਜੋ 300 ਮੁਸਾਫਰਾਂ ਨੂੰ ਤੇਜ਼ੀ ਨਾਲ ਟਿਕਾਣੇ 'ਤੇ ਪਹੁੰਚਾ ਸਕੇਗਾ। ਇਸ ਜਹਾਜ ਦਾ ਨਾਮ ਸਕਾਈਲੋਨ ਰੱਖਿਆ ਗਿਆ ਹੈ ਅਤੇ ਇਸ ਦੀ ਕੀਮਤ 1.1 ਅਰਬ ਡਾਲਰ ਹੋਵੇਗੀ। ਇਸ ਜਹਾਜ ਦਾ ਪ੍ਰੀਖਣ ਉਡਾਣ 2019 'ਚ ਹੋਣ ਦੀ ਸੰਭਾਵਨਾ ਹੈ।

## ਚਾਲਕ ਰਹਿਤ ਕਾਰਾਂ ਦੇ ਤਜ਼ਰਬੇ

ਬਰਤਾਨੀਆ ਨੇ ਚਾਰ ਸ਼ਹਿਰਾਂ 'ਚ ਡਰਾਈਵਰ ਰਹਿਤ ਕਾਰਾਂ ਦੇ ਪ੍ਰੀਖਣ ਦਾ ਐਲਾਨ ਕੀਤਾ ਹੈ। ਇਹ ਟੈਸਟ ਅਗਲੇ ਸਾਲ ਕੀਤੇ ਜਾਣਗੇ। ਸਿਨਹੂਆ ਖ਼ਬਰ ਏਜੰਸੀ ਮੁਤਾਬਕ ਗ੍ਰੀਨ-ਵਿਚ, ਮਿਲਟਨ ਕੀਅਨਜ਼, ਕੋਵੈਂਟਰੀ ਅਤੇ ਬ੍ਰਿਸਟਲ 'ਚ ਇਹ ਤਜ਼ਰਬੇ ਕੀਤੇ ਜਾਣਗੇ। ਗੈਰ ਸਰਕਾਰੀ ਜਥੇਬੰਦੀ ਇਨੋਵੇਟ ਯੂਕੇ ਮੁਤਾਬਕ ਜਨਵਰੀ 2015 ਤੋਂ ਡਰਾਈਵਰ ਰਹਿਤ ਕਾਰਾਂ ਦਾ ਤਜ਼ਰਬਾ ਕੀਤਾ ਜਾਵੇਗਾ, ਜੋ 18 ਤੋਂ 36 ਮਹੀਨਿਆਂ ਤੱਕ ਚੱਲੇਗਾ।

## ਦਿਮਾ.ਗ ਨਾਲ ਕੰਟਰੋਲ ਹੋਵੇਗਾ ਮਸ਼ੀਨੀ ਹੱਥ

ਯੂਨੀਵਰਸਿਟੀ ਆਫ ਪਿਟਸਬਰਗ ਦੇ ਖੋਜੀਆਂ ਨੇ ਰੋਬੋਟਿਕ ਹੱਥ ਨੂੰ ਦਿਮਾਗ ਨਾਲ ਕੰਟਰੋਲ ਕਰਨ ਦੀ ਤਕਨੀਕ ਵਿਕਸਤ ਕੀਤੀ ਹੈ। ਖੋਜੀਆਂ ਦੀ ਮਦਦ ਨਾਲ ਲਕਵੇ ਨਾਲ ਜੂਝ ਰਹੀ ਇੱਕ ਔਰਤ ਨੇ ਆਪਣੀ ਸੋਚ ਦੇ ਹਿਸਾਬ ਨਾਲ ਰੋਬੋਟਿਕ ਹੱਥ ਨੂੰ ਕੰਟਰੋਲ ਕੀਤਾ। ਇਸ ਪ੍ਰਯੋਗ ਨਾਲ ਉੱਪਰੀ ਹਿੱਸੇ 'ਚ ਲਕਵੇ ਦਾ ਸਾਹਮਣਾ ਕਰ ਰਹੇ ਲੋਕਾਂ 'ਚ ਸੁਭਾਵਕ ਤਰੀਕੇ ਨਾਲ ਮਸ਼ੀਨੀ ਹੱਥ ਦੀ ਵਰਤੋਂ ਦੀ ਉਮੀਦ ਜਾਗੀ ਹੈ। ਪਿਟਸਬਰਗ ਦੀ 55 ਸਾਲਾ ਜੇਨ ਸ਼ਊਰਮਨ 2003 ਤੋਂ ਲਕਵੇ ਨਾਲ ਪੀੜ ਹੈ। ਨਵੇਂ ਪ੍ਰਯੋਗ ਤਹਿਤ ਉਸ ਨੇ ਆਪਣੇ ਰੋਬੋਟਿਕ ਹੱਥ ਨਾਲ ਪੰਜਾ ਮਿਲਾਉਣ ਤੋਂ ਲੈ ਕੇ ਅੰਗੂਠਾ ਵਿਖਾਉਣ ਤੱਕ ਗਤੀਵਿਧੀ ਨੂੰ ਅੰਜਾਮ ਦਿੱਤਾ। ਰੋਬੋਟਿਕ ਹੱਥ 'ਚ ਮਨਚਾਹੀ ਰਫਤਾਰ ਦੇਣ ਲਈ ਖੋਜੀਆਂ ਨੇ ਉਸ ਦੀ ਸੰਭਾਵਿਤ ਗਤੀ ਦੀਆਂ ਦਿਸ਼ਾਵਾਂ ਨੂੰ ਸੱਤ ਤੋਂ ਵਧਾ ਕੇ ਦਸ ਕਰ ਦਿੱਤਾ। ਖੋਜੀਆਂ ਨੇ ਦੱਸਿਆ ਕਿ ਇਸ ਬਦਲਾਅ ਤੋਂ ਬਾਅਦ ਉਸ ਹੱਥ ਦੀ ਪਕੜ ਕਿਤੇ ਜਿਆਦਾ ਸਟੀਕ ਹੋ ਗਈ। ਜੇਨ ਦੇ ਦਿਮਾਗ 'ਚ ਸਵਾ ਇੰਚ ਦੇ ਦੋ ਇਲਕਟ੍ਰੋਡ ਲਗਾਏ ਗਏ, ਜਿਨ੍ਹਾਂ ਨੂੰ ਸੱਜੇ ਹੱਥ ਨੂੰ ਕੰਟਰੋਲ ਕਰਨ ਵਾਲੇ ਦਿਮਾਗ ਦੇ 96 ਛੋਟੇ ਬਿੰਦੂਆਂ ਨਾਲ ਜੋੜਿਆ ਗਿਆ ਸੀ।

## ਪਲਾਸਟਿਕ ਦੀ ਭੋਜਨ 'ਚ ਤਬਦੀਲੀ

ਆਸਟਰੀਆ ਦੇ ਖੋਜੀਆਂ ਨੇ ਇੱਕ ਅਜਿਹਾ ਇਨਕਿਊਬੇਟਰ (ਮਸ਼ੀਨ) ਬਣਾਈ ਹੈ ਜੋ ਉੱਲੀ ਦੀ ਵਰਤੋਂ ਕਰਕੇ ਪਲਾਸਟਿਕ ਨੂੰ ਪੌਸ਼ਟਿਕ ਭੋਜਨ 'ਚ ਬਦਲ ਦੇਵੇਗੀ। ਯੂਟ੍ਰੇਂਚ ਯੂਨੀਵਰਸਿਟੀ ਦੀ ਡਿਜ਼ਾਈਨਰ ਕੈਥਰੀਨ ਨੇ ਲੇਵਿਨ ਸਟੂਡੀਓ ਦੀ ਜੂਲੀਆ ਦੇ ਸ਼ਿੰਗਾਰ ਦੀ ਮਦਦ ਨਾਲ ਇਸ ਨੂੰ ਤਿਆਰ ਕੀਤਾ ਹੈ। ਇਹ ਪਲਾਸਟਿਕ ਨੂੰ ਭੋਜਨ 'ਚ ਤਬਦੀਲ ਕਰਨ ਲਈ ਮੂਟੇਰਿਅਮ ਦੀ ਵਰਤੋਂ ਕਰਦਾ ਹੈ। ਮੂਟੇਰਿਅਮ ਵਿਸ਼ੇਸ਼ ਤਰ੍ਹਾਂ ਦੀ ਖੁਰਾਕੀ ਉੱਲੀ ਮਾਈਸੀਲੀਅਸ ਬਣਾਉਂਦੀ ਹੈ। ਮਾਈਸੀਲੀਅਮ 'ਚ ਪ੍ਰੋਟੀਨ ਤੇ ਮਿਰਨਲ ਭਰਪਰ ਮਾਤਰਾ 'ਚ ਹੁੰਦਾ ਹੈ। ਇਸ ਨੂੰ ਏਗਰ (ਸਮੁੰਦਰੀ ਘਾਹ) 'ਤੇ ਬਣਾਇਆ ਜਾਂਦਾ ਹੈ। ਖੋਜੀ ਇਸ ਨੂੰ ਐਫਯੂ ਕਹਿੰਦੇ ਹਨ। ਐਫਯੂ ਨੂੰ ਇਨਕਿਊਂਬੇਟ 'ਚ ਬੇਲੋੜੀ ਪਲਾਸਟਿਕ ਨਾਲ ਭਰ ਕੇ ਪਰਾਬੈਂਗਨੀ ਕਿਰਨਾਂ 'ਚ ਰੱਖ ਦਿੱਤਾ ਜਾਂਦਾ ਹੈ। ਇਸ ਨਾਲ ਪਲਸਾਟਿਕ ਦੇ ਟੁੱਟਣ ਦੀ ਪ੍ਰਕ੍ਰਿਆ 'ਚ ਤੇਜ਼ੀ ਆਉਂਦੀ ਹੈ ਤੇ ਉੱਲੀ ਆਸਾਨੀ ਨਾਲ ਇਸ ਪਲਾਸਟਿਕ ਨੂੰ ਆਪਣਾ ਅਹਾਰ ਬਣਾ ਲੈਂਦੀ ਹੈ। ਇਸ ਤੋਂ ਬਾਅਦ ਉੱਲੀ 'ਤੇ ਕੋਪਲੇਂ ਫੁੱਟਣ ਲੱਗਦੀ ਹੈ ਜੋ ਭੋਜਨ ਦੇ ਰੂਪ 'ਚ ਪ੍ਰਯੋਗ ਕੀਤੀ ਜਾ ਸਕਦੀ ਹੈ।

## ਸ਼ਰਧਾਲੂਆਂ ਨੂੰ ਨਿੰਪੁਸਕ ਬਣਾਉਣ ਦੀ ਸੀਬੀਆਈ ਜਾਂਚ ਦੇ ਹੁਕਮ

ਚੰਡੀਗੜ੍ਹ – ਡੇਰਾ ਸੱਚਾ ਸੌਦਾ ਦੇ ਮੁੱਖੀ ਗੁਰਮੀਤ ਰਾਮ ਰਹੀਮ ਸਿੰਘ ਦੀਆਂ ਮੁਸ਼ਕਲਾਂ ਅੱਜ ਹੋਰ ਵੱਧ ਗਈਆਂ ਜਦੋਂ ਪੰਜਾਬ ਤੇ ਹਰਿਆਣਾ ਹਾਈਕੋਰਟ ਨੇ ਡੇਰੇ ਵਿੱਚ ਕੁਝ ਸ਼ਰਧਾਲੂਆਂ ਨੂੰ ਨਿੰਪੁਸਕ ਬਣਾਉਣ ਦੇ ਮਾਮਲੇ ਦੀ ਸੀਬੀਆਈ ਜਾਂਚ ਕਰਾਉਣ ਦੇ ਹੁਕਮ ਦਿੱਤੇ। ਹਾਈ ਕੋਰਟ ਦੇ ਜਸਟਿਸ ਕੇ. ਕੰਨਨ ਨੇ ਡੇਰੇ ਦੇ ਇੱਕ ਸਾਬਕਾ ਸ਼ਰਧਾਲੂ ਹੰਸਰਾਜ ਚੌਹਾਨ ਦੀ ਇਸ ਪਟੀਸ਼ਨ ਕਿ ਡੇਰੇ ਵਿੱਚ 400 ਦੇ ਕਰੀਬ ਸ਼ਰਧਾਲੂਆਂ ਨੂੰ ਨਿੰਪੁਸਕ ਬਣਾਇਆ ਗਿਆ ਸੀ ਅਤੇ ਉਨ੍ਹਾਂ ਨੂੰ ਇਹ ਭਰੋਸਾ ਦਿੱਤਾ ਗਿਆ ਸੀ ਕਿ ਇਸ ਤਰ੍ਹਾਂ ਉਹ ਡੇਰਾ ਮੁੱਖੀ ਰਾਹੀਂ ਰੱਬ ਨੂੰ ਪ੍ਰਾਪਤ ਕਰ ਸਕਣਗੇ, ’ਤੇ ਇਹ ਹੁਕਮ ਦਿੱਤੇ ਹਨ। ਪਟੀਸ਼ਨ ਦਾ ਨੋਟਿਸ ਲੈਂਦਿਆਂ ਪਹਿਲਾਂ ਹਾਈ ਕੋਰਟ ਨੇ ਹੰਸਰਾਜ ਚੌਹਾਨ ਦਾ ਚੰਡੀਗੜ੍ਹ ਦੇ ਸੈਕਟਰ-16 ਸਥਿਤ ਮਲਟੀ-ਸਪੈਸ਼ਿਐਲਿਟੀ ਹਸਪਤਾਲ ਤੋਂ ਮੈਡੀਕਲ ਜਾਂਚ ਕਰਾਉਣ ਦਾ ਹੁਕਮ ਦਿੱਤਾ ਸੀ। ਹਸਪਤਾਲ ਦੇ ਮਾਹਿਰਾਂ ਨੇ ਚੌਹਾਨ ਦੀ ਜਾਂਚ ਕਰਕੇ ਪਾਇਆ ਕਿ ਉਸ ਨੂੰ ਖੱਸੀ ਕੀਤਾ ਗਿਆ ਸੀ। ਚੌਹਾਨ ਨੇ ਇਹ ਵੀ ਦਾਅਵਾ ਕੀਤਾ ਸੀ ਕਿ ਡੇਰੇ ਦੇ ਸ਼ਰਧਾਲੂਆਂ ਨੂੰ ਨਿਪੁੰਸਕ ਬਣਾਉਣ ਦਾ ਅਮਲ ਗੁਰਮੀਤ ਰਾਮ ਰਹੀਮ ਸਿੰਘ ਦੇ ਇਸ਼ਾਰੇ ’ਤੇ ਉਸ ਦੇ ਹਸਪਤਾਲ ਵਿੱਚ ਰੱਖੇ ਡਾਕਟਰਾਂ ਵੱਲੋਂ ਕੀਤਾ ਗਿਆ ਸੀ। ਰਾਜ ਸਰਕਾਰ ਨੇ ਹਾਈ ਕੋਰਟ ਵਿੱਚ ਦਾਖਲ ਕੀਤੀ ਇੱਕ ਰਿਪੋਰਟ ਵਿੱਚ ਆਖਿਆ ਸੀ ਕਿ ਉਸ ਨੇ ਡੇਰਾ ਮੁਖੀ ਨਾਲ ਸਬੰਧਤ ਸੱਤ ਵਿਅਕਤੀਆਂ ਦੇ ਬਿਆਨ ਕਲਮਬੰਦ ਕੀਤੇ ਸਨ ਜਿਨ੍ਹਾਂ ਇਸ ਗੱਲ ਦੀ ਪੁਸ਼ਟੀ ਕੀਤੀ ਸੀ ਕਿ ਉਨ੍ਹਾਂ ਨੂੰ ਵੀ ਡੇਰੇ ਵਿੱਚ ਨਿਪੁੰਸਕ ਬਣਾਇਆ ਗਿਆ ਸੀ।

ਪੰਜਾਬੀ ਟ੍ਰਿਬਿਊਨ

## ਯੋਗ ਆਸ਼ਰਮ ਵਿਰੁੱਧ ਸੁਣਵਾਈ ਸ਼ੁਰੂ

ਸਿਡਨੀ -ਆਸਟਰੇਲੀਆ ਵਿੱਚ ਬਾਲ ਜਿਨਸੀ ਸ਼ੋਸ਼ਣ ਲਈ ਬਣੇ ਰਾਇਲ ਕਮਿਸ਼ਨ ਨੇ ਸੱਤਿਆਨੰਦ ਯੋਗ ਆਸ਼ਰਮ ‘ਤੇ ਲੱਗੇ ਸਰੀਰਕ ਸ਼ੋਸ਼ਣ ਦੇ ਕੇਸਾਂ ਦੀ ਸੁਣਵਾਈ ਕੀਤੀ ਹੈ। 1970ਵਿਆਂ ਤੇ 1980ਵਿਆਂ ਵਿੱਚ ਨਿਊ ਸਾਊਥ ਵੇਲਜ਼ ਦੇ ਮੈਨਗਰੋਵਰ ਮਾਉਂਟਨ ਸਥਿਤ ਸੱਤਿਆਨੰਦ ਯੋਗ ਆਸ਼ਰਮ ਤੋਂ ਸਰੀਰਕ ਸੋਸ਼ਣ ਦੇ ਬਹੁਤ ਸਾਰੇ ਕੇਸ ਰਿਪੋਰਟ ਹੋਏ ਸਨ। ਸਿਡਨੀ ਮਾਰਨਿੰਗ ਹੈਰਾਲਡ ’ਚ ਛਪੀ ਰਿਪੋਰਟ ਅਨੁਸਾਰ ਕਮਿਸ਼ਨ ਨੂੰ ਦੱਸਿਆ ਗਿਆ ਕਿ 1974 ਵਿੱਚ ਭਾਰਤ ਤੋਂ ਆਸਟਰੇਲੀਆ ਪੁੱਜੇ ਸਵਾਮੀ ਆਖੰਡਨੰਦ ਨੇ ਇਕ 16 ਸਾਲਾ ਲੜਕੀ ਸ਼ਿਸ਼ੈ ਨਾਲ ਸਰੀਰਕ ਸਬੰਧ ਬਣਾ ਲਏ ਸਨ। ਦੋ ਹਫਤਿਆਂ ਦੌਰਾਨ 25 ਤੋਂ ਵੱਧ ਗਵਾਹਾਂ ਵਲੋਂ ਸਬੂਤ ਦਿੱਤੇ ਜਾਣ ਦੀ ਸੰਭਾਵਨਾ ਹੈ। ਅਖੰਡਨੰਦ ਸਰਸਵਤੀ ‘ਤੇ ਕਿਸ਼ੋਰ ਲੜਕੀਆਂ ਵਿਰੁੱਧ 35 ਸੈਕਸ ਅਪਰਾਧ ਕਰਨ ਦੇ ਦੋਸ਼ ਲੱਗੇ ਸਨ। ਅਖੰਡਨੰਦ ‘ਤੇ ਅਸ਼ਲੀਲ ਹਰਕਤਾਂ ਕਰਨ ਦੇ ਦੋਸ਼ਾਂ ਵਿੱਚ 1989 ਵਿੱਚ ਉਸਨੂੰ ਜੇਲ੍ਹ ਹੋਈ ਸੀ ਪਰ 1997 ਵਿੱਚ ਉਸ ਦੀ ਮੌਤ ਤੋਂ ਪਹਿਲਾਂ ਉਸ ਦੀ ਸਜ਼ਾ ਉਲਟਾ ਦਿੱਤੀ ਗਈ ਸੀ।

ਪੰਜਾਬੀ ਟ੍ਰਿਬਿਊਨ

## ਗਰੀਬੀ ਕਾਰਨ ਰੱਬ ’ਤੇ ਵੱਧ ਭਰੋਸਾ

ਮੈਲਬੋਰਨ-ਜਿਹੜੇ ਲੋਕ ਤੰਗੀਆਂ-ਤੁਰਸ਼ੀਆਂ ਨਾਲ ਦੋ-ਚਾਰ ਹੋ ਰਹੇ ਹਨ ਤੇ ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ ਅਗਲੇ ਡੰਗ ਦੀ ਰੋਟੀ ਮਿਲੇਗੀ, ਜਾਂ ਨਹੀਂ ਅਜਿਹੇ ਲੋਕਾਂ ਦਾ ਰੱਬ ਵਿੱਚ ਭਰੋਸਾ ਉਨ੍ਹਾਂ ਲੋਕਾਂ ਨਾਲੋਂ ਕਿਤੇ ਵੱਧ ਹੈ, ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ ਦੁੱਖ ਕੀ ਹੈ। ਆਸਟਰੇਲੀਆ ਦੀ ਯੂਨੀਵਰਸਿਟੀ ਆਫ ਆਕਲੈਂਡ ਦੇ ਮਨੋਵਿਗਿਆਨ ਸਕੂਲ ਅਤੇ ਵਿਕਟੋਰੀਆ ਯੂਨੀਵਰਸਿਟੀ ਆਫ ਬਲਿੰਗਟਨ ਦੇ ਇਸ ਅਧਿਐਨ ਮੌਕੇ ਕਈ ਸਮਾਜਾਂ ਨੂੰ ਸ਼ਾਮਲ ਕੀਤਾ ਗਿਆ। ਹਰ ਸਮਾਜ ਵਿੱਚ ਇੱਕ ਗੱਲ ਪ੍ਰਮੁੱਖਤਾ ਨਾਲ ਸਾਹਮਣੇ ਆਈ ਹੈ ਕਿ ਜਿੱਥੇ ਤੇ ਜਦੋਂ ਵੀ ਜਿਸ ਕਿਸੇ ਸਮਾਜ ਵਿੱਚ ਗਰੀਬੀ ਸੀ ਤੇ ਹੈ ਉਥੇ ਰੱਬ ਪ੍ਰਤੀ ਵੱਧ ਆਸਥਾ ਸੀ।

## ਪ੍ਰਿੰਸੀਪਲ ਨੂੰ ਸੁਗਾਤ ਵਜੋਂ ਦਿੱਤੀ ਕਾਰ

ਜੈਪੁਰ- ਰਾਜਸਥਾਨ ਦੇ ਸੀਕਰ ਜ਼ਿਲ੍ਹੇ ਦੇ ਇੱਕ ਪਿੰਡ ਵਿੱਚ ਲੋਕਾਂ ਨੇ ਸਰਕਾਰੀ ਸਕੂਲ ਦੇ ਪ੍ਰਿੰਸੀਪਲ ਨੂੰ ਸੌ ਫ਼ੀਸਦ ਪ੍ਰੀਖਿਆ ਨਤੀਜੇ ਲਿਆਉਣ ‘ਤੇ ਸੁਗਾਤ ਵਜੋਂ ਆਲਟੋ ਕਾਰ ਦਿੱਤੀ। ਕਾਰ ਦੇ ਪੈਟਰੋਲ ਤੇ ਮੁਰੰਮਤ ਦਾ ਖਰਚਾ ਤਿੰਨ ਸਾਲ ਤੱਕ ਪਿੰਡ ਦੇ ਲੋਕ ਹੀ ਚੁੱਕਣਗੇ। ਪ੍ਰਿੰਸੀਪਲ ਭਗੀਰਥ ਮਲ ਨੂੰ ਕਾਰ ਦੇਣ ਦੇ ਨਾਲ ਹੀ 22 ਅਧਿਆਪਕਾਂ ਨੂੰ 40 ਗ੍ਰਾਮ ਚਾਂਦੀ ਦਾ ਮੈਡਲ ਦੇ ਕੇ ਸਨਮਾਨਤ ਕੀਤਾ। ਇਸ ਸਰਕਾਰੀ ਸਕੂਲ ਵਿੱਚ ਵਿਦਿਆਰਥੀ ਵਿਦਿਆਰਥਣਾ ਨੂੰ ਨਿੱਜੀ ਸਕੂਲ ਤੋਂ ਬਿਹਤਰ ਪੜ੍ਹਾਈ ਕਰਾਈ ਜਾਂਦੀ ਹੈ। ਬੱਚਿਆਂ ਨੂੰ ਸਕੂਲ ਲਿਆਉਣ ਲਈ ਪਿੰਡ ਦੇ ਲੋਕਾਂ ਦੀ ਮਦਦ ਨਾਲ ਨਿੱਜੀ ਸਕੂਲਾਂ ਵਾਂਗ ਬੱਸ, ਜੀਪ ਤੇ ਆਟੋ ਦਾ ਇੰਤਜਾਮ ਹੈ। ਪੰਜਾਬੀ ਜਾਗਰਣ



# ਹਵਾ 'ਚ ਲਿਖੇ ਹਰਫ਼

ਸੰਦੇਸ਼ ਭੇਜਣ ਲਈ: **94173-62085**

> ਆਤਮਾ ਦੇ ਸਿਧਾਂਤ ਤੇ ਇਸ ਦੀ ਅਗਲੀ ਦੁਨੀਆਂ 'ਚ ਭਵਿੱਖੀ ਹੋਂਦ ਦੇ ਮਾਰੂ ਸਿੱਟੇ ਨਿਕਲੇ ਹਨ। ਹਰ ਮਾਨਵ ਪ੍ਰੇਮੀ ਦਾ ਫਰਜ਼ ਹੈ ਕਿ ਉਹ ਇਸ ਨੂੰ ਨਿੰਦੇ ਤੇ ਇਸ ਵਿਰੁੱਧ ਡਟੇ।
>
> *...ਲਾਲਾ ਹਰਦਿਆਲ*

ਨਰਕ ਜਿਹਾ ਫਿਰ ਏਹੀ ਜੀਵਨ ਸੁਰਗ ਬਣੂ,
ਸੋਚਾਂ ਦੀ ਜਦ ਚੰਗੀ ਦਿਸ਼ਾ ਮੁਹਾਰ ਮੁੜੀ।

**ਗੁਰਮੇਲ ਭੁਟਾਲ** 94177-59042

ਆਓ ਸਾਰੇ ਪਾਂਧੀ ਮਿਲ ਕੇ ਪੰਧ ਮੁਕਾ ਲਈਏ,
ਹਿੰਮਤ ਕਰਕੇ ਮੰਜ਼ਿਲ ਨੂੰ ਗਲ ਲਾ ਲਈਏ।

**ਅਮਿਤ ਆਸ** 85284-70984

ਰੌਸ਼ਨੀ ਦੀ ਭਾਲ ਵਿੱਚ ਜਦ ਮੈਂ ਤੁਰਾਂ ਜਾਪਦਾ,
ਨਾਲ ਮੇਰੇ ਤੁਰ ਰਿਹਾ ਇੱਕ ਤਾਰਿਆਂ ਦਾ ਥਾਲ ਹੈ।

**ਪਾਲੀ ਖਾਦਿਮ** 99143-10063

ਇਤਿਹਾਸ ਦੇ ਪੰਨੇ ਪਲਟਣ ਦੀ,
ਆਦਤ ਦੇ ਆਦੀ ਕਰ ਦੇਣਾ।
ਪਰ ਆਰਤੀਆਂ ਨਾ ਕੰਠ ਕਰਵਾਇਓ,
ਅਰਦਾਸਾਂ ਰਟਵਾਇਓ ਨਾ।

**ਜਸਕਰਨ ਜੱਸ** 94652-87730

ਵੇਖ ਜ਼ਮਾਨਾ ਗੱਲ ਕਰਦਾ ਏ, ਅੱਜ ਹਵਾਵਾਂ ਨਾਲ,
ਮੰਜ਼ਿਲ ਤੇਰੇ ਹੱਥ ਨਹੀਂ ਆਉਣੀ, ਸਿਰਫ਼ ਦੁਆਵਾਂ ਨਾਲ।

*ਹਬੀਬ ਜਾਲਿਬ*

**ਜਸਵੰਤ ਮੁਹਾਲੀ** 98555-30721

ਅਸੀਂ ਸਰਘੀ ਦੇ ਜਾਏ ਹਾਂ ਦੂਰ ਹਨੇਰਾ ਕਰਨਾ ਹੈ,
ਆਲਮ ਗੁਣਗੁਣਾਉਂਦਾ ਹੈ ਸਵੇਰ ਹੋਣ ਤੋਂ ਪਹਿਲਾਂ।

**ਅਮਰ ਸੂਫੀ** 98555-43660

ਮੇਰੀ ਮਿੱਟੀ 'ਚ ਉੱਗੇ ਫੁੱਲ ਮੁਰਝਾ ਗਏ ਤਾਂ ਕੀ,
ਜੋ ਖੁਸ਼ਬੂ ਰਹਿ ਗਈ ਪਿੱਛੇ, ਨਾ ਅੱਜ ਜਾਣੀ ਨਾ ਕੱਲ੍ਹ ਜਾਣੀ।

**ਜਸਵਿੰਦਰ** 94178-62466

ਧਰਮ, ਵਪਾਰੀ, ਨੇਤਾ, ਕੁਰਸੀ, ਕਾਤਲ, ਚੋਰ,
ਕਿੰਨਾ ਹੈ ਇਹ ਗੂੜ੍ਹਾ ਰਿਸ਼ਤਾ ਲਿਖਦਾ ਹਾਂ।

*ਹਰਦਮ ਸਿੰਘ ਮਾਨ*

**ਬੂਟਾ ਸਿੰਘ ਵਾਕਫ਼** 98762-24461

ਰਾਹੂ ਕੇਤੂ ਹੱਥ ਲਕੀਰਾਂ, ਕੱਟੀਏ ਝੂਠ ਦੀਆਂ ਜੰਜੀਰਾਂ,
ਗਿਆਨ ਫੈਲਾਈਏ, ਮੱਥੇ ਸੱਚ ਦੀ ਜੋਤ ਜਗਾਈਏ।

**ਜਸਵਿੰਦਰ ਫਗਵਾੜਾ** 94171-35083

ਸੋਨੇ ਦੀ ਸੀ ਮੂਰਤੀ, ਮੱਚ ਗਈ ਹਾਹਾਕਾਰ,
ਮੰਦਰ ਵਿਚੋਂ ਹੋ ਗਿਆ ਚੋਰੀ ਕ੍ਰਿਸ਼ਨ ਮੁਰਾਰ।

*ਸ਼ੌਕਤ ਢੰਡਵਾੜਵੀ*

**ਜ਼ਿੰਦ ਬਾਗਪੁਰ** 98143 42538

ਆਸਣ ਵਾਲਿਆਂ ਵਾਸਤੇ ਸੰਗਤ ਹੋ ਗਈ ਵੋਟ,
ਨਾਲ ਸਿੰਘਾਸਣ ਰਲ ਗਿਆ, ਛਪਣ ਲੱਗ ਪਏ ਨੋਟ।

**ਗੁਰਚਰਨ ਨੂਰਪੁਰ** 98550-51099

ਬੁੱਢੇ ਮਾਪੇ ਸੋਚਦੇ ਪੁੱਤ ਕਰੇ ਕੋਈ ਕਾਰ,
'ਚਿੱਟੇ' ਅੱਗੇ ਮਾਪਿਆਂ ਹੁੰਦੀ ਜਾਂਦੀ ਹਾਰ।

**ਮੇਜਰ ਸੰਧੂ** 94653-09937

ਤਰਕ ਤੋਂ ਸਹਿਮ ਕੇ ਜੋ ਸ਼ਰਧਾ ਦੀ ਬੁੱਕਲ ਵਿਚ ਲੁਕ ਜਾਂਦੇ,
ਉਹ ਅਕਸਰ ਆਪਣੇ ਪਰਛਾਵਿਆਂ ਤੋਂ ਡਰਦੇ ਵੇਖੇ ਨੇ।

*ਰਿਸ਼ੀ ਚਿੱਤਰਕਾਰ*

**ਪਰਮਿੰਦਰ ਖੋਖਰ** 84270-07143

ਖਲੋ ਕੇ ਉਸ ਦੇ ਹੀ ਥੱਲੇ, ਉਸੇ ਨੂੰ ਦੋਸ਼ ਦਿੰਦੇ ਹਾਂ,
ਇਹ ਨ੍ਹੇਰਾ ਜਿਹਨ ਦਾ ਹੈ, ਨਾ ਕੇ ਬੱਤੀਆਂ ਜਗਦੀਆਂ ਦਾ ਹੈ।

**ਦਾਦਰ ਪੰਡੋਰਵੀ** 97814-38798

# ਇਤਿਹਾਸ ਦੀ ਜਾਗਦੀ ਅਤੇ ਜਗਦੀ ਅੱਖ

-ਅਮੋਲਕ ਸਿੰਘ

16 ਨਵੰਬਰ 1915 ਦਾ ਦਿਹਾੜਾ, ਆਮ ਦਿਹਾੜਾ ਨਹੀਂ। ਕਰਤਾਰ ਸਿੰਘ ਸਰਾਭਾ ਸਮੇਤ 7 ਦੇਸ਼ ਭਗਤਾਂ ਨੂੰ ਇਕੋ ਵੇਲੇ ਇਕੋ ਰੱਸੇ ਨਾਲ ਫਾਂਸੀ ਲਾਏ ਜਾਣ ਦਾ ਦਿਹਾੜਾ ਹੈ। ਪੂਰੇ 100 ਵਰ੍ਹੇ ਬੀਤ ਜਾਣ 'ਤੇ ਵੀ ਇਹ ਦਿਹਾੜਾ, ਕਾਲੇ ਸਮਿਆਂ ਅੰਦਰ ਰੌਸ਼ਨ ਮਿਨਾਰ ਹੈ। ਖਾਸ ਕਰਕੇ ਖੁਦਕੁਸ਼ੀਆਂ ਦੇ ਕੁਲਹਿਣੇ ਹੱਲੇ ਦੀ ਮਾਰ ਹੇਠ ਆਏ ਅਤੇ ਨਸ਼ਿਆਂ ਦੇ ਸਾਗਰ 'ਚ ਗੋਤੇ ਖਾ ਰਹੇ ਵਿਦਿਆਰਥੀਆਂ ਅਤੇ ਵਿਦਿਆਰਥਣਾਂ ਦੀਆਂ ਪਲਕਾਂ ਅੱਗੇ ਨਵੇਂ ਇਤਿਹਾਸ, ਨਵੇਂ ਜੀਵਨ ਦੇ ਸਿਲੇਬਸ ਦਾ ਨਵਾਂ-ਨਕੋਰ ਵਰਕਾ ਖੋਲ੍ਹਣ, ਪੜ੍ਹਨ ਅਤੇ ਅਧਿਐਨ ਕਰਨ ਦਾ ਦਿਹਾੜਾ ਹੈ। ਉਦਾਸੀ, ਦਿਸ਼ਾ-ਹੀਣਤਾ, ਬੇਗਾਨਗੀ, ਬੇਕਾਰੀ, ਨਿਰਾਸਤਾ ਦੇ ਘੁੱਪ ਹਨੇਰੇ 'ਚੋਂ ਪਾਰ ਜਾ ਕੇ ਸੂਰਜਾਂ ਦੇ ਹਮਸਫ਼ਰ ਬਣਨ ਦੀ ਲਟ ਲਟ ਬਲਦੀ ਪ੍ਰੇਰਨਾ ਦਾ ਦਿਹਾੜਾ ਹੈ। ਵਿੱਦਿਆ ਦੇ ਨਿੱਜੀਕਰਣ, ਵਪਾਰੀਕਰਣ ਅਤੇ ਨੌਜਵਾਨਾਂ ਨੂੰ ਪੁਰਜ਼ੇ ਬਣਾਕੇ ਮੁਨਾਫ਼ੇ ਦੀ ਮੰਡੀ 'ਚ ਵਿਕਣ ਵਾਲੀ ਸ਼ੈਅ ਬਣਾਏ ਜਾਣ ਦੇ ਦੌਰ ਨੂੰ ਪਿਛਾੜਨ ਲਈ, ਵੰਗਾਰਮਈ ਦਿਹਾੜਾ ਹੈ।

16 ਨਵੰਬਰ 1915 ਦਾ ਦਿਹਾੜਾ ਕਰਤਾਰ ਸਿੰਘ ਸਰਾਭਾ, ਵਿਸ਼ਨੂੰ ਗਣੇਸ਼ ਪਿੰਗਲੇ (ਮਹਾਂਰਾਸ਼ਟਰ), ਜਗਤ ਸਿੰਘ ਸੁਰ ਸਿੰਘ (ਅੰਮ੍ਰਿਤਸਰ), ਹਰਨਾਮ ਸਿੰਘ (ਸਿਆਲਕੋਟੀ), ਬਖਸ਼ੀਸ਼ ਸਿੰਘ ਗਿੱਲਵਾਲੀ (ਅੰਮ੍ਰਿਤਸਰ), ਸੁਰੈਣ ਸਿੰਘ ਸਪੁੱਤਰ ਬੂੜ ਸਿੰਘ ਤੇ ਸੁਰੈਣ ਸਿੰਘ ਸਪੁੱਤਰ ਈਸ਼ਰ ਸਿੰਘ ਦੋਵੇਂ ਪਿੰਡ ਗਿੱਲਵਾਲੀ (ਅੰਮ੍ਰਿਤਸਰ) ਨੂੰ ਜੇਲ੍ਹ ਵਿੱਚ ਫਾਂਸੀ ਲਾ ਕੇ ਸ਼ਹੀਦ ਕਰਨ ਦਾ ਅਭੁੱਲ ਦਿਹਾੜਾ ਹੈ।

ਇਹਨਾਂ ਸੂਰਮੇ ਸ਼ਹੀਦਾਂ ਦੀ ਸ਼ਤਾਬਦੀ (1915-2015) ਸਾਡੇ ਬੂਹੇ ਦਸਤਕ ਦੇ ਰਹੀ ਹੈ। ਰਵਾਇਤੀ ਲੀਹਾਂ ਤੋਂ ਹਟਕੇ, ਸ਼ਤਾਬਦੀ ਨੂੰ ਅਰਥ ਭਰਪੂਰ ਮਹੱਤਵ ਦੇਣ, ਅਜੋਕੇ ਸਰੋਕਾਰਾਂ ਅਤੇ ਭਵਿੱਖ 'ਚ ਮੂੰਹ ਅੱਡੀ ਖੜ੍ਹੀਆਂ ਚੁਣੌਤੀਆਂ ਨੂੰ ਸੰਬੋਧਤ ਹੋਣ ਵਾਲੀ ਮੁਹਿੰਮ ਹੀ ਇਤਿਹਾਸਕ ਮੁੱਲ ਰੱਖਦੀ ਹੈ ਨਹੀਂ ਤਾਂ ਰਸਮ ਬਣਕੇ ਕੋਲੋਂ ਦੀ ਲੰਘ ਜਾਏਗੀ। ਗ਼ਦਰ ਸ਼ਤਾਬਦੀ (1913-2013), ਕਾਮਾਗਾਟਾ ਮਾਰੂ ਸ਼ਤਾਬਦੀ (1914-2014) ਪ੍ਰਤੀ ਸਥਾਪਤੀ ਦੀ ਬੇਰੁਖੀ ਜਾਂ ਆਪਣੇ ਰਾਜਨੀਤਕ ਮੁਫ਼ਾਦ ਅਨੁਸਾਰੀ ਪਹੁੰਚ ਤਾਂ ਸਮਝ ਆਉਂਦੀ ਹੈ। ਇਉਂ ਹੀ 2015 ਦੀ ਸ਼ਤਾਬਦੀ ਲਈ ਉਹਨਾਂ ਘਰੋਂ ਆਸ ਕਰਨ ਦੀ ਬਜਾਏ ਸਾਡੇ ਕਰਨ ਗੋਚਰੇ ਫ਼ਰਜਾਂ ਪ੍ਰਤੀ ਜਾਗਰੂਕ ਹੋਣ ਦੀ ਇਤਿਹਾਸ ਆਸ ਕਰਦਾ ਹੈ।

ਇਤਿਹਾਸ ਬੋਲਦਾ ਹੈ ਕਿ ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ, ਕਰਤਾਰ ਸਿੰਘ ਸਰਾਭਾ ਨੂੰ ਬਾਲ ਜਰਨੈਲ ਕਿਹਾ ਕਰਦੇ ਸਨ। ਬਾਬਾ ਗੁਰਮੁਖ ਸਿੰਘ ਲਲਤੋਂ, ਹਰਨਾਮ ਸਿੰਘ ਟੁੰਡੀਲਾਟ, ਕੇਸਰ ਸਿੰਘ ਠੱਠਗੜ੍ਹ, ਲਾਲਾ ਹਰਦਿਆਲ ਵਰਗੇ, ਕਰਤਾਰ ਸਿੰਘ ਸਰਾਭਾ ਦੀ ਨਿੱਕੀ ਉਮਰੇ, ਉਚੇਰੀ ਅਤੇ ਲੰਮੇਰੀ ਇਨਕਲਾਬੀ ਪਰਵਾਜ਼ ਤੋਂ ਬੇਹੱਦ ਪ੍ਰਭਾਵਤ ਸਨ।

ਸ਼ਹੀਦ ਭਗਤ ਸਿੰਘ ਤਾਂ ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ ਆਪਣਾ ਗੁਰੂ, ਆਪਣਾ ਭਰਾ, ਆਪਣਾ ਸਾਥੀ ਦੱਸਿਆ ਕਰਦਾ ਸੀ। ਸ਼ਹੀਦ ਭਗਤ ਸਿੰਘ ਨੇ ਅਲਾਹਾਬਾਦ ਤੋਂ ਛਪੇ 'ਚਾਂਦ' ਦੇ ਵਿਸ਼ੇਸ਼ ਫਾਂਸੀ ਅੰਕ ਵਿੱਚ 1928 ਵਿੱਚ ਬਹੁਤ ਹੀ ਜਜ਼ਬਾਤੀ, ਸਾਹਿਤਕ ਅਤੇ ਕਲਾਤਮਕ ਅੰਦਾਜ਼ 'ਚ ਸ਼ਹੀਦ ਕਰਤਾਰ ਸਿੰਘ ਸਰਾਭਾ ਬਾਰੇ ਜੋ ਲਿਖਿਆ, ਉਹ ਅੱਜ ਹੋਰ ਵੀ ਪ੍ਰਸੰਗਕ ਹੈ।ਆਪਣੇ ਗਿਰਿਵਾਨ 'ਚ ਝਾਤੀ ਮਾਰਨ ਲਈ ਉਹ ਅੱਜ ਦਾ ਵੀ ਸੁਆਲ ਹੈ। ਭਗਤ ਸਿੰਘ ਨੇ ਲਿਖਿਆ ਹੈ:

"ਅੱਜ ਦੁਨੀਆਂ ਵਿੱਚ ਫੇਰ ਸਵਾਲ ਖੜ੍ਹਾ ਹੁੰਦਾ ਹੈ, ਉਨ੍ਹਾਂ ਦੇ ਮਰਨ ਦਾ ਕੀ ਫਾਇਦਾ ਹੋਇਆ? ਉਹ ਕਿੰਨ੍ਹਾਂ ਵਾਸਤੇ ਮਰੇ? ਉਹਨਾਂ ਦਾ ਆਦਰਸ਼ ਕੀ ਸੀ?"

1929 ਵਿੱਚ ਭਗਤ ਸਿੰਘ ਦੀ ਕਲਮ ਜਿਹੜੇ ਸੁਆਲ ਖੜ੍ਹੇ ਕਰਦੀ ਹੈ, ਉਹ ਸਰਾਭੇ ਦੀ ਸ਼ਹਾਦਤ ਤੋਂ ਸੌ ਵਰ੍ਹੇ ਮਗਰੋਂ ਹੋਰ ਵੀ ਵਿਰਾਟ ਅਤੇ ਤਿੱਖਾ ਰੂਪ ਧਾਰਨ ਕਰ ਗਏ ਹਨ। ਜੁਆਨੀ ਚੌਤਰਫ਼ੇ ਸੰਕਟਾਂ ਦੀ ਸੁਨਾਮੀ ਦੀ ਲਪੇਟ 'ਚ ਆਈ ਹੋਈ ਹੈ। ਭਗਤ ਸਿੰਘ ਨੇ ਲਿਖਿਆ ਸੀ:

'ਚਮਨ ਜ਼ਾਰੇ ਮੁਹੱਬਤ ਮੇਂ ਉਸੀ ਨੇ ਬਾਗਵਾਨੀ ਕੀ,<br>
ਕਿ ਜਿਸਨੇ ਆਪਣੀ ਮੇਹਨਤ ਕੋ ਹੀ<br>
ਮੇਹਨਤ ਕਾ ਸਮਰ ਜਾਨਾ।

ਨਹੀਂ ਹੋਤਾ ਹੈ ਮੋਹਤਾਜੇ ਨੁਮਾਇਸ਼ ਫ਼ੈਜ਼ ਸ਼ਬਨਮ ਕਾ,
ਅੰਧੇਰੀ ਰਾਤ ਮੇਂ ਮੋਤੀ ਲੁਟਾ ਜਾਤੀ ਹੈ ਗੁਲਸ਼ਨ ਮੇਂ॥'

ਭਾਵ ਉਸ ਮਾਲੀ ਦਾ ਵੀ ਕੋਈ ਜਵਾਬ ਨਹੀਂ ਜਿਹੜਾ ਮਿਹਨਤ ਨੂੰ ਹੀ ਮਿਹਨਤ ਦਾ ਫ਼ਲ ਸਮਝਦਾ ਹੈ। ਉਹ ਕਿੰਨੇ ਮਹਾਨ ਹੁੰਦੇ ਹਨ, ਜਿਹੜੇ ਇਤਿਹਾਸ ਅੰਦਰ ਅਜੇਹੀ ਭੂਮਿਕਾ ਅਦਾ ਕਰਦੇ ਹਨ ਜਿਵੇਂ ਹਨੇਰੀ ਰਾਤ 'ਚ ਚੁਪਕੇ ਜਿਹੇ ਆ ਕੇ ਤ੍ਰੇਲ ਆਪਣੇ ਮੋਤੀ ਬਿਖੇਰਕੇ ਚਲੀ ਜਾਂਦੀ ਹੈ ਉਸਦਾ ਕੋਈ ਸਾਨੀ ਨਹੀਂ।

1928 'ਚ ਨੌਜਵਾਨਾਂ ਅੱਗੇ ਭਗਤ ਸਿੰਘ ਜਿਹੜਾ ਸੁਆਲ ਖੜ੍ਹਾ ਕਰਦਾ ਹੈ ਅੱਜ ਇਹਨਾਂ ਸੰਗਰਾਮੀਆਂ ਦੀ ਸ਼ਹਾਦਤ ਦੀ 100ਵੀਂ ਵਰ੍ਹੇ ਗੰਢ, ਨੌਜਵਾਨਾਂ ਤੋਂ ਉਸ ਸ਼ਬਨਮ ਵਰਗੀ ਇਤਿਹਾਸਕ ਭੂਮਿਕਾ ਦੀ ਆਸ ਕਰਦੀ ਹੈ। ਪਿਛਲੇ ਦਹਾਕਿਆਂ ਤੱਕ ਜਿਉਂਦੇ ਰਹੇ ਗ਼ਦਰੀ ਬਾਬੇ ਉੱਨੀ ਇੱਕੀ ਦੇ ਸ਼ਬਦੀ ਫਰਕਾਂ ਨਾਲ ਰਿਕਾਰਡ ਕਰਵਾਈਆਂ ਟੇਪਾਂ, ਤਕਰੀਰਾਂ, ਹੱਥ ਲਿਖਤ ਡਾਇਰੀਆਂ, ਲੇਖਾਂ ਵਿੱਚ ਜੁਆਨੀ ਨੂੰ ਇਉਂ ਵੰਗਾਰਦੇ ਰਹੇ ਹਨ, ਜਿਨ੍ਹਾਂ ਦਾ ਇਤਿਹਾਸਕ ਪ੍ਰਮਾਣ ਦੇਸ਼ ਭਗਤ ਯਾਦਗਾਰ ਹਾਲ ਦੀ ਲਾਇਬਰੇਰੀ ਦੇ ਰਿਕਾਰਡ 'ਚ ਮੂੰਹੋਂ ਬੋਲਦਾ ਹੈ:

"ਗ਼ਦਰ ਪਾਰਟੀ ਨੇ ਗ਼ੁਲਾਮੀ ਖਿਲਾਫ਼, ਆਜ਼ਾਦੀ ਦਾ ਪਰਚਮ ਚੁੱਕਿਆ ਸੀ। ਅਨੇਕਾਂ ਸੂਰਬੀਰਾਂ ਨੇ ਸ਼ਹੀਦੀ ਜਾਮ ਪੀਤੇ। ਇਸ ਪਾਰਟੀ ਨੇ ਗ਼ੁਲਾਮੀ ਨਾਲ ਨਿਢਾਲ ਹੋਈ ਹਿੰਦੀ ਜਨਤਾ ਦੇ ਖ਼ੂਨ ਵਿੱਚ ਆਜ਼ਾਦੀ ਦੀ ਨਵੀਂ ਰੂਹ ਫੂਕ ਦਿੱਤੀ। ਇਸ ਦਾ ਸਿੱਟਾ ਅੱਜ ਸਾਡੇ ਸਾਹਮਣੇ ਹੈ। ਲਾਸਾਨੀ ਕੁਰਬਾਨੀਆਂ ਦੀ ਲੜੀ ਨੇ ਆਜ਼ਾਦੀ ਪ੍ਰਾਪਤੀ ਲਈ ਇੱਕ ਹੋਰ ਨਵਾਂ ਸਫ਼ਾ ਇਤਿਹਾਸ ਵਿੱਚ ਜੜ ਦਿੱਤਾ।

ਸਾਡੇ ਇਹ ਨਾਅਰੇ ਪਾਰਟੀ ਦੇ ਨਿਯਮਾਂ ਅਤੇ ਅਮਲਾਂ ਵਿੱਚੋਂ ਹਨ:

1. ਏਕਤਾ ਦਾ ਫ਼ਲ – ਸ਼ਕਤੀ ਅਤੇ ਆਜ਼ਾਦੀ

2. ਅਨੇਕਤਾ ਦਾ ਸਿੱਟਾ – ਦੁਰਬਲਤਾ ਤੇ ਗ਼ੁਲਾਮੀ

3. ਏਕਤਾ ਦਾ ਮੂਲ – ਸਮਾਜਵਾਦ

4. ਅਨੇਕਤਾ ਦਾ ਮੂਲ – ਸਾਮਰਾਜਵਾਦ

ਯੁੱਗ ਪਲਟ ਰਿਹਾ ਹੈ! ਆਪਣੇ ਕਰਤੱਵ ਪੂਰੇ ਕਰੋ!

ਨੌਜਵਾਨੋ! ਜਾਗੋ! ਉਠੋ!!

ਸੁੱਤਿਆਂ ਨੂੰ ਯੁੱਗ ਬੀਤ ਗਏ!

ਹਰ ਪ੍ਰਕਾਰ ਦੀ ਗ਼ੁਲਾਮੀ ਕੀ ਆਰਥਿਕ, ਕੀ ਰਾਜਨੀਤਕ ਅਤੇ ਕੀ ਸਮਾਜਕ ਜੜ੍ਹ ਤੋਂ ਉਖੇੜ ਸੁੱਟੋ! ਮਨੁੱਖਤਾ ਹੀ ਸੱਚਾ ਧਰਮ ਹੈ।

ਜੈ ਜਨਤਾ"

ਸੋਹਣ ਸਿੰਘ ਭਕਨਾ

ਅਜੇਹੇ ਉੱਚੇ ਅਤੇ ਸੁੱਚੇ ਟੀਚੇ ਸਨ ਗ਼ਦਰੀ ਬਾਬਿਆਂ ਦੀ ਤੋਰ ਦੀ ਰਵਾਨੀ 'ਚ।

ਅੱਜ ਲੋਕਾਂ ਦੀ ਏਕਤਾ, ਸਾਂਝ, ਭਾਈਚਾਰੇ ਨੂੰ ਤੀਲਾ ਤੀਲਾ ਕਰਨ ਲਈ ਵਿਆਪਕ ਖ਼ਤਰੇ ਅੰਬਰਾਂ 'ਤੇ ਮੰਡਲਾ ਰਹੇ ਹਨ। ਲੋਕਾਂ ਉਪਰ ਅਨੇਕਾਂ ਪ੍ਰਕਾਰ ਦੇ ਬੋਝ ਦੀਆਂ ਪੰਡਾਂ ਲੱਦੀਆਂ ਜਾ ਰਹੀਆਂ ਹਨ। ਪਾਟਕ-ਪਾਊ, ਫ਼ਿਰਕੂ ਜ਼ਹਿਰ ਧੂੜੀ ਜਾ ਰਹੀ ਹੈ। ਲੋਕਾਂ ਦੇ ਜਨਮ ਸਿੱਧ ਮੌਲਿਕ ਮਾਨਵੀ ਅਧਿਕਾਰਾਂ ਉਪਰ ਨੰਗੀ ਤਲਵਾਰ ਲਟਕ ਰਹੀ ਹੈ। ਇਸ ਦੌਰ ਅੰਦਰ ਬਾਬਾ ਭਕਨਾ ਦੇ ਉਪਰੋਕਤ ਬੋਲ ਅਤੇ 1915 ਦੇ ਸ਼ਹੀਦਾਂ ਦੀ ਸ਼ਤਾਬਦੀ ਵਿਸ਼ੇਸ਼ ਧਿਆਨ ਖਿੱਚਦੀ ਹੈ।

ਗ਼ਦਰੀ ਬਾਬੇ, ਇਤਿਹਾਸ ਪ੍ਰਤੀ ਕਦੇ ਵੀ ਲਕੀਰ ਦੇ ਫਕੀਰ ਨਹੀਂ ਬਣੇ। ਉਹ ਅਤੀਤ ਦੇ, ਇਤਿਹਾਸ ਦੇ ਜਾਂ ਬੁੱਤਾਂ ਦੇ ਪੂਜਕ ਨਹੀਂ ਬਣੇ। ਉਹ 1947 ਤੋਂ ਬਾਅਦ ਵੀ ਆਖਰੀ ਸਾਹ ਤੱਕ ਬੁਲੰਦ ਆਵਾਜ਼ 'ਚ ਹੋਕਾ ਦਿੰਦੇ ਰਹੇ ਕਿ ਅਜੇ ਸਾਡੇ ਅਤੇ ਸਾਡੇ ਅਮਰ ਸ਼ਹੀਦਾਂ ਦੇ ਸੁਪਨਿਆਂ ਦਾ ਸਮਾਜ ਨਹੀਂ ਬਣਿਆ। ਉਹ ਜ਼ਿੰਦਗੀ ਭਰ ਇਨਕਲਾਬੀ ਸਫ਼ਰ 'ਤੇ ਰਹੇ। ਸਰਾਭੇ ਹੋਰਾਂ ਦੀ ਸ਼ਹਾਦਤ ਪ੍ਰਤੀ ਮਹਿਜ਼ ਸ਼ਰਧਾਵਾਨ ਹੋਣ ਦੀ ਬਜਾਏ, ਉਹਨਾਂ ਦੇ ਅਧੂਰੇ ਕਾਜ਼ ਲਈ ਉਹ ਨੌਜਵਾਨਾਂ, ਕਿਰਤੀ, ਕਿਸਾਨਾਂ, ਔਰਤਾਂ ਅਤੇ ਬੁੱਧੀਜੀਵੀਆਂ ਨੂੰ ਆਪਣੇ ਸਮੇਂ ਦੀਆਂ ਚੁਣੌਤੀਆਂ ਨੂੰ ਮੁਖ਼ਾਤਬ ਹੋਣ ਲਈ ਅੱਗੇ ਆਉਣ ਦਾ ਸੱਦਾ ਦਿੰਦੇ ਰਹੇ।

ਜਨਮ ਦਿਨ, ਸ਼ਹੀਦੀ ਦਿਨ, ਸਥਾਪਨਾ ਦਿਨ ਅਤੇ ਸ਼ਤਾਬਦੀ ਆਉਂਦੇ ਜਾਂਦੇ ਰਹਿੰਦੇ ਹਨ। ਇਤਿਹਾਸ ਦੇ ਸੰਵੇਦਨਸ਼ੀਲ ਵਾਰਸਾਂ ਨੇ ਸਥਾਪਤੀ ਅਤੇ ਰਵਾਇਤੀ ਤੌਰ ਤਰੀਕਿਆਂ ਨਾਲੋਂ ਇਨ੍ਹਾਂ ਇਤਿਹਾਸਕ ਮੌਕਿਆਂ 'ਤੇ ਆਪਣਾ ਸੰਤੁਲਤ, ਭਵਿੱਖ-ਮੁਖੀ ਅਤੇ ਲੋਕ-ਮੁਖੀ ਦ੍ਰਿਸ਼ਟੀਕੋਣ ਧਾਰਨ ਕਰਕੇ, ਆਪਣੇ ਪੂਰਵਜਾਂ ਦੇ ਅਧੂਰੇ ਰਹਿ ਗਏ ਚਿਤਰ 'ਚ ਆਪਣੇ ਬੁਰਸ਼ ਨਾਲ ਅਤੇ ਆਪਣੇ ਅੰਦਾਜ਼ 'ਚ ਖ਼ੂਬਸੂਰਤ ਰੰਗ ਭਰਨੇ ਹੁੰਦੇ

ਹਨ।

ਅੱਜ ਅਨੇਕਾਂ ਕਾਰਨਾਂ ਕਰਕੇ ਪੰਜਾਬ ਦੀ ਜੁਆਨੀ ਪਰਦੇਸਾਂ ਵੱਲ ਉਡਾਰੀ ਮਾਰ ਰਹੀ ਹੈ। ਕਦੇ ਨਿੱਕੜੀ ਉਮਰੇ ਹੀ ਕਰਤਾਰ ਸਿੰਘ ਸਰਾਭਾ ਨੇ ਵੀ ਅਮਰੀਕਾ ਜਾ ਕੇ ਰਸਾਇਣ ਵਿਗਿਆਨ ਦੀ ਉੱਚ ਵਿੱਦਿਆ ਹਾਸਲ ਕਰਨ ਦਾ ਸੁਪਨਾ ਲਿਆ ਸੀ। ਉਸਨੇ ਬਰਕਲੇ ਯੂਨੀਵਰਸਿਟੀ ਦਾਖਲਾ ਲਿਆ। ਇੱਕ ਦਿਨ ਉਸਨੇ ਅਮਰੀਕਣ ਔਰਤ ਨੂੰ ਦੇਸ਼ ਭਗਤਾਂ ਨੂੰ ਪ੍ਰਣਾਮ ਕਰਦੇ ਦੇਖਕੇ ਇਸ ਬਾਰੇ ਜਾਨਣਾ ਚਾਹਿਆ। ਉਸ ਔਰਤ ਨੇ ਦੱਸਿਆ ਕਿ, "ਇਸ ਦਿਨ ਸਾਡਾ ਅਮਰੀਕਾ, ਗ਼ੁਲਾਮੀ ਤੋਂ ਆਜ਼ਾਦ ਹੋਇਆ ਸੀ। ਅਸੀਂ ਆਜ਼ਾਦੀ ਪਰਵਾਨਿਆਂ ਨੂੰ ਕਦੀ ਵੀ ਭੁਲਾ ਨਹੀਂ ਸਕਦੇ।" ਉਸ ਪਲ ਸਰਾਭਾ ਸਿਰ ਤੋਂ ਪੈਰਾਂ ਤੱਕ ਝੰਜੋੜਿਆ ਗਿਆ। ਉਸਨੂੰ ਖਿਆਲਾਂ ਦੀਆਂ ਤਰੰਗਾਂ ਨੇ ਹਲੂਣਕੇ ਰੱਖ ਦਿੱਤਾ ਕਿ ਅਸੀਂ ਤਾਂ ਇਥੇ ਆ ਗਏ ਪੜ੍ਹਨ ਲਈ। ਡਾਲਰ ਕਮਾਉਣ ਲਈ। ਸਾਡੀ ਮਾਂ ਧਰਤੀ ਗ਼ੁਲਾਮ ਹੈ। ਸਾਨੂੰ ਐਥੇ 'ਕੁਲੀ', 'ਡੈਮ', 'ਕਾਲੇ', 'ਡਰਟੀ' ਕਿਹਾ ਜਾਂਦੈ। ਪਿੱਛੇ ਮੁਲਕ 'ਚ ਸਾਡੇ ਲੋਕ ਭੁੱਖ, ਨੰਗ ਕਰਜ਼ੇ, ਬਿਮਾਰੀ, ਬੇਕਾਰੀ, ਸੂਦਖੋਰੀ ਅਤੇ ਜ਼ਬਰ ਦੇ ਭੰਨੇ ਹੋਏ ਨੇ। ਅਸੀਂ ਫਿਰ ਕੀ ਜਾਗਦੇ ਇਨਸਾਨ ਹਾਂ ਜਾਂ ਖੁਦਪ੍ਰਸਤ? ਉਹਦੇ ਅੰਦਰ ਵਿਚਾਰਾਂ ਦਾ ਤੂਫ਼ਾਨ ਉੱਠ ਖੜ੍ਹਿਆ। ਉਹ ਸਰਾਭੇ ਪਿੰਡ ਦੇ ਹੀ ਦੇਸ਼ ਭਗਤ ਰੁਲੀਆ ਸਿੰਘ ਪਾਸ ਆਇਆ ਕਰਦਾ ਸੀ। ਉਹਦੀ ਸੰਗਤ ਪਰਮਾਨੰਦ, ਲਾਲਾ ਹਰਦਿਆਲ ਵਰਗਿਆਂ ਨਾਲ ਹੋਣ ਲੱਗੀ। ਨਿੱਕੜਾ ਵਿਦਿਆਰਥੀ ਬੇਹੱਦ ਜ਼ਹੀਨ ਅਤੇ ਤਿੱਖੜਾ ਸੀ।

ਉਹ 21 ਅਪ੍ਰੈਲ 1913 ਨੂੰ ਆਸਟੋਰੀਆ 'ਚ ਬਣਾਈ ਗਈ 'ਹਿੰਦੀ ਐਸੋਸੀਏਸ਼ਨ ਆਫ਼ ਪੈਸੇਫ਼ਿਕ ਕੋਸਟ' ਜੱਥੇਬੰਦੀ ਦੇ ਸੰਪਰਕ ਵਿੱਚ ਆ ਗਿਆ। ਉਹਦੇ ਵਿਸ਼ੇਸ਼ ਅਤੇ ਮੁੱਢਲੇ ਉੱਦਮ ਨਾਲ 'ਗ਼ਦਰ' ਅਖ਼ਬਾਰ ਆਰੰਭ ਹੋਇਆ। ਉਹ ਹੱਥੀਂ ਮਸ਼ੀਨ ਚਲਾ ਕੇ ਦਿਨ ਰਾਤ 'ਗ਼ਦਰ' ਪਰਚੇ ਦੀ ਛਪਾਈ, ਲਿਖਾਈ, ਤਰਜ਼ਮੇ, ਵੰਡ-ਵੰਡਾਈ ਅਤੇ ਵਿੱਤੀ ਲੋੜਾਂ ਦੀ ਪੂਰਤੀ ਲਈ ਸਮਰਪਤ ਹੋ ਗਿਆ।

ਗ਼ਦਰ ਪਾਰਟੀ ਦਾ ਤਿੰਨ ਰੰਗਾਂ ਝੰਡਾ ਹਿੰਦੂ, ਮੁਸਲਿਮ, ਸਿੱਖਾਂ ਦੀ ਏਕਤਾ ਦਾ ਪ੍ਰਤੀਕ ਅਤੇ ਵਿਚਕਾਰ ਕਰਾਸ ਤਲਵਾਰਾਂ ਸੰਘਰਸ਼ ਦਾ ਚਿੰਨ, ਦਾ ਡਿਜ਼ਾਇਨ ਕਰਨ 'ਚ ਵੀ ਕਰਤਾਰ ਸਿੰਘ ਸਰਾਭਾ ਦੀ ਪ੍ਰਮੁੱਖ ਭੂਮਿਕਾ ਸੀ।

ਗ਼ਦਰ ਅਤੇ ਆਜ਼ਾਦੀ ਦੀ ਜੱਦੋਜਹਿਦ ਵਿੱਚ ਉਹ ਨੌਜਵਾਨਾਂ ਦੀ ਵਿਸ਼ੇਸ਼ ਭੂਮਿਕਾ ਦੇ ਨਾਲ ਨਾਲ ਔਰਤਾਂ ਦੇ ਵਿਸ਼ੇਸ਼ ਯੋਗਦਾਨ ਦੇ ਮਹੱਤਵ ਨੂੰ ਬਾਖ਼ੂਬੀ ਸਮਝਦਾ ਸੀ। ਸਰਾਭੇ ਨੇ ਲਿਖਿਆ ਹੈ ਕਿ:

"ਹਿੰਦੋਸਤਾਨੀ ਲੋਕ ਆਮ ਰਵਾਜ਼ਨ ਆਪਣੀਆਂ ਔਰਤਾਂ ਨੂੰ ਮਰਦਾਂ ਤੋਂ ਹੀਣ ਸਮਝਦੇ ਹਨ। ਅਫ਼ਰੀਕਾ ਵਿੱਚ ਹਿੰਦੋਸਤਾਨ ਦੀਆਂ ਔਰਤਾਂ ਜਿਹੜੇ ਕੰਮ ਕਰ ਰਹੀਆਂ ਹਨ ਇਸ ਤੋਂ ਹਿੰਦੋਸਤਾਨੀਆਂ ਦੇ ਗਲਤ ਖਿਆਲਾਂ ਦਾ ਖੰਡਨ ਹੁੰਦਾ ਹੈ। ਅਫ਼ਰੀਕਾ ਦੇ ਲੋਕ-ਵਿਰੋਧੀ ਕਾਨੂੰਨਾਂ ਨੂੰ ਚਕਨਾ ਚੂਰ ਕਰਨ ਲਈ ਉਥੇ ਗੁਜਰਾਤੀ ਔਰਤਾਂ ਨੇ ਮਰਦਾਂ ਨਾਲੋਂ ਚਾਰ ਕਦਮ ਅੱਗੇ ਜਾ ਕੇ ਟਾਕਰਾ ਕੀਤਾ ਹੈ। ਉਹਨਾਂ ਅੱਗੇ ਹੋ ਕੇ ਗੰਨੇ ਦੇ ਖੇਤ ਫੂਕ ਸੁੱਟੇ। ਜਾਬਰਾਂ ਨਾਲ ਭਿੜੀਆਂ। ਜੇਲ੍ਹ ਜਾਣ ਤੋਂ ਨਹੀਂ ਡਰੀਆਂ।"

ਅੱਜ ਪੰਜਾਬ ਅੰਦਰ ਆਪਣੇ ਹੱਕਾਂ ਲਈ ਜੂਝ ਰਹੀਆਂ ਨੌਜਵਾਨ ਲੜਕੀਆਂ ਹਰ ਮੋਰਚੇ ਤੇ ਅੱਗੇ ਹੋ ਕੇ ਜੂਝਦੀਆਂ ਹੋਈਆਂ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਦੂਰ-ਅੰਦੇਸੀ ਅਤੇ ਔਰਤਾਂ ਦੀ ਇਤਿਹਾਸਕ ਭੂਮਿਕਾ ਬਾਰੇ ਸੋਚਣੀ ਦੀ ਹੀ ਪੁਸ਼ਟੀ ਕਰਦੀਆਂ ਪ੍ਰਤੀਤ ਹੁੰਦੀਆਂ ਹਨ।

'ਗ਼ਦਰ' ਅਖ਼ਬਾਰ ਦੀ ਮਕਬੂਲੀਅਤ ਨੇ ਸਾਹਿਤ ਅੰਦਰ ਛੁਪੀ ਅਥਾਹ ਸ਼ਕਤੀ ਦਾ ਪ੍ਰਮਾਣ ਦਿੱਤਾ। ਕਰਤਾਰ ਸਿੰਘ ਸਰਾਭਾ, ਦੇਸ਼ ਭਗਤ ਇਨਕਲਾਬੀ ਸੰਗਰਾਮੀਆਂ ਹੀ ਨਹੀਂ ਸਗੋਂ ਉਹ ਸਿਰੜੀ, ਨਿਹਚਾਵਾਨ ਅਤੇ ਪ੍ਰਤੀਬੱਧਤ ਕਰਾਂਤੀਕਾਰੀ ਪੱਤਰਕਾਰ ਅਤੇ ਆਜ਼ਾਦੀ ਸੰਗਰਾਮ ਦਾ ਸ਼ਹੀਦ ਪੱਤਰਕਾਰ ਵੀ ਹੈ।

ਚੋਟੀ ਦਾ ਕਲਮਕਾਰ, ਉਲੱਥਾਕਾਰ, ਕਾਮਾ ਅਤੇ ਹਰ ਖ਼ਤਰੇ ਨਾਲ ਧਾਅ ਗਲਵੱਕੜੀ ਪਾਉਣ ਵਾਲਾ ਸਰਾਭਾ ਹੀ ਸੀ ਜਿਸਨੇ ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਨਾਲ ਵਿਚਾਰ-ਵਟਾਂਦਰਾ ਕਰਕੇ, ਕਾਮਾਗਾਟਾ ਮਾਰੂ ਜਹਾਜ਼ ਨੂੰ ਜ਼ਬਰੀ ਮੋੜੇ ਜਾਣ ਮੌਕੇ ਯੋਕੋਹਾਮਾ ਵਿਖੇ 200 ਪਿਸਤੌਲ, 2000 ਗੋਲੀਆਂ ਦੋ ਪੇਟੀਆਂ 'ਚ ਬੰਦ ਕਰਕੇ ਜਹਾਜ਼ 'ਚ ਪਹੁੰਚਦੀਆਂ ਕੀਤੀਆਂ।

ਇਹ ਸਰਾਭਾ ਹੀ ਸੀ ਜਿਹੜਾ ਅਜੇ ਜੁਆਨੀ ਦੀ ਸਰਦਲ 'ਤੇ ਕਦਮ ਟਿਕਾ ਰਿਹਾ ਸੀ ਪਰ ਅਮਰੀਕਾ ਛੱਡਕੇ, ਆਪਣੇ ਦੇਸ਼ ਆਇਆ। ਫੌਜੀ ਛਾਉਣੀਆਂ 'ਚ ਸੰਪਰਕ ਬਣਾਏ। ਗ਼ਦਰ ਦੀ ਤਾਰੀਖ ਮਿਥੀ। ਕਿਰਪਾਲੇ ਦੀ ਗ਼ਦਾਰੀ ਨਾਲ ਗ਼ਦਰ ਦੀ ਸੂਹ

ਮਿਲਣ 'ਤੇ ਅੰਗਰੇਜ ਨੇ ਫੌਜੀਆਂ ਨੂੰ ਨਿਹੱਥੇ ਕਰ ਦਿੱਤਾ। ਗ੍ਰਿਫ਼ਤਾਰੀਆਂ, ਕੇਸਾਂ ਅਤੇ ਜੇਲ੍ਹਾਂ, ਫਾਂਸੀਆਂ ਦਾ ਚੱਕਰ ਤੇਜ ਹੋਇਆ। ਸਰਾਭਾ ਖੁਦ ਭਾਵੇਂ ਬਚ ਨਿਕਲਿਆ ਸੀ। ਅਫਗਾਨਿਸਤਾਨ ਦੀ ਸਰਹੱਦ ਪਾਰ ਕਰਕੇ ਸੁਰੱਖਿਅਤ ਬਾਹਰ ਜਾ ਸਕਦਾ ਸੀ ਪਰ ਉਹ ਗ਼ਦਰੀ ਗੂੰਜਾਂ ਯਾਦ ਕਰਦਿਆਂ ਵਾਪਸ ਮੁੜ ਆਇਆ।

'ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ'

ਗ਼ਦਰੀ ਗੀਤ ਗਾਉਂਦਾ ਉਹ ਲੋਕਾਂ 'ਚ ਕੰਮ ਕਰਨ ਲੱਗਾ। ਉਹਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਵਿਸ਼ੇਸ਼ ਅਦਾਲਤ ਵਿੱਚ ਫਾਂਸੀ ਦੀ ਸਜ਼ਾ ਸੁਣਾਈ ਗਈ। ਇਹ ਫਾਂਸੀ ਟਲ ਸਕਦੀ ਸੀ ਪਰ ਸਰਾਭਾ ਆਪਣੇ ਮਿਸ਼ਨ ਦੀ ਮਸ਼ਾਲ ਜਗਦੀ ਅਤੇ ਮਘਦੀ ਰੱਖਣ ਲਈ ਫਾਂਸੀ ਦੀ ਪੀਂਘ ਝੂਟ ਜਾਣਾ ਹੀ ਬਿਹਤਰ ਸਮਝਦਾ ਸੀ, ਕਿਉਂਕਿ ਉਸਨੂੰ ਅਹਿਸਾਸ ਹੋ ਗਿਆ ਸੀ ਕਿ ਇੱਕ ਵਾਰ ਤਾਂ 'ਗ਼ਦਰ' ਨੂੰ ਗੰਭੀਰ ਪਛਾੜ ਵੱਜ ਗਈ ਹੁਣ ਮਤਾਬੀ ਬਣਕੇ ਖ਼ੁਦ ਮੱਚਣਾ ਹੀ ਵਿਚਾਰਾਂ ਦੀ ਰੌਸ਼ਨੀ ਫੈਲਾਉਣਾ ਹੋਏਗਾ।

ਆਖਰ ਸਰਾਭੇ ਨੂੰ ਸਾਥੀਆਂ ਸਮੇਤ ਫਾਂਸੀ 'ਤੇ ਲਟਕਾ ਦਿੱਤਾ। ਕੋਈ ਸਾਢੇ ਅਠਾਰਾਂ ਵਰ੍ਹਿਆਂ ਦਾ ਕਰਤਾਰ ਸਿੰਘ ਸਰਾਭਾ ਜਿੰਨਾ ਗੱਭਰੂ 1915 'ਚ ਸੀ ਹੁਣ 2015 ਸ਼ਤਾਬਦੀ ਮੌਕੇ 'ਚ ਵੀ ਓਨਾ ਹੀ ਭਰ ਜੁਆਨ ਪ੍ਰਤੀਤ ਹੁੰਦਾ ਰਹੇਗਾ। ਇਉਂ ਹੀ ਭਵਿੱਖ 'ਚ ਉਹ ਸਦਾ ਜੁਆਨ ਰਹੇਗਾ। ਨਵੀਂ ਜੁਆਨੀ ਦੇ ਗਲ਼ ਲੱਗਕੇ ਮਿਲਦਾ ਰਹੇਗਾ। ਨਵੀਂ ਪਨੀਰੀ ਦੇ ਨਾਲ ਜੋਟੀ ਪਾ ਕੇ ਗੀਤ ਗਾਉਂਦਾ ਰਹੇਗਾ ਜੋ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਕਲਮ ਨੇ ਲਿਖਿਆ ਅਤੇ ਉਸਨੇ ਖੁਦ ਗਾਇਆ ਸੀ:

"ਜੇ ਕੋਈ ਪੂਛੇ ਕਿ ਕੌਨ ਹੋ ਤੁਮ
ਤੋ ਕਹਿ ਦੋ ਬਾਗ਼ੀ ਹੈ ਨਾਮ ਮੇਰਾ
ਜ਼ੁਲਮ ਮਿਟਾਨਾ ਹਮਾਰਾ ਪੇਸ਼ਾ
ਗ਼ਦਰ ਕਰਨਾ ਹੈ ਕਾਮ ਅਪਨਾ

ਸਾਡਾ ਮੁਲਕ ਜਿਸ ਨਾਜ਼ੁਕ ਦੌਰ 'ਚੋਂ ਲੰਘ ਰਿਹੈ ਇਸਦੀ ਬੇੜੀ ਕਿਨਾਰੇ ਲਾਉਣ ਲਈ ਸਾਮਰਾਜੀ ਗਲਬੇ ਨੂੰ ਵਗਾਹ ਮਾਰਨਾ, ਜਾਗੀਰੂ-ਪੂੰਜੀਪਤੀ ਮੱਕੜਜਾਲ ਤੋਂ ਮੁਕਤ ਹੋਣਾ, ਫ਼ਿਰਕਾਪ੍ਰਸਤੀ, ਜ਼ਾਤ-ਪ੍ਰਸਤੀ, ਗਰੀਬੀ, ਬੇਕਾਰੀ, ਵਿਤਕਰੇਬਾਜ਼ੀ ਅਤੇ ਜ਼ਬਰ ਜ਼ੁਲਮ ਤੋਂ ਮੁਕਤ, ਆਜ਼ਾਦ, ਖੁਸ਼ਹਾਲ, ਅਤੇ ਸਾਂਝੀਵਾਲਤਾ ਭਰਿਆ ਨਿਜ਼ਾਮ ਸਿਰਜਣ ਲਈ ਚੇਤਨਾ ਦੇ ਚਾਨਣ ਦਾ ਛੱਟਾ ਦੇਣਾ 2015 ਸ਼ਤਾਬਦੀ ਦਾ ਮਨੋਰਥ ਹੋਵੇ ਏਹੋ ਵਕਤ ਦੀ ਆਵਾਜ਼ ਹੈ। ਇਤਿਹਾਸ ਦੀ ਅੱਖ ਸਦਾ ਜਾਗਦੀ ਅਤੇ ਜਗਦੀ ਰਹਿੰਦੀ ਹੈ। ਇਹ ਐਵੇਂ ਡਾਢਿਆਂ ਨੂੰ ਭੁਲੇਖਾ ਹੁੰਦਾ ਹੈ ਕਿ ਇਤਿਹਾਸ ਉਹਨਾਂ ਦੀ ਮਨ ਮਰਜ਼ੀ ਦੀ ਤੋਰ ਤੁਰੇਗਾ ਅਤੇ ਉਹਨਾਂ ਮੁਤਾਬਕ ਦੇਖੇਗਾ।

94170 76735

## ਹਾਲ ਫੰਡ

| | |
|---|---|
| ਪਵਨ ਸਪਰਾ, ਪਟਿਆਲਾ | 500 |
| ਨਰਿੰਦਰ ਕੁਮਾਰ ਰੀਟਾਇਰਡ ਜੇ.ਈ., ਦੁੱਗਰੀ | 1000 |
| ਸਚਦੇਵ ਵਿਰਦੀ ਅਤੇ ਸਮੂਹ ਪ੍ਰੀਵਾਰ ਵੱਲੋਂ ਪਿਤਾ ਸ੍ਰੀ ਚੂਹੜ ਰਾਮ ਵਿਰਦੀ ਦੇ ਸ਼ਰਧਾਂਜਲੀ ਸਮਾਗਮ 'ਤੇ | 2000 |
| ਹਰੀਦਰਸ਼ਨ ਕੁਮਾਰ ਅਤੇ ਨਰਿੰਦਰ ਪਿੰਡੀ ਬਰਨਾਲਾ ਦੇ ਪ੍ਰੀਵਾਰ ਵੱਲੋਂ ਭੈਣ ਸ਼ੁਕੰਤਲਾ ਦੇਵੀ ਦੇ ਸ਼ੋਕ ਸਮਾਗਮ 'ਤੇ | 1100 |
| ਲੈਕਚਰਾਰ ਰਾਮ ਕੁਮਾਰ ਅਤੇ ਸਮੂਹ ਪ੍ਰੀਵਾਰ ਵੱਲੋਂ ਪਿਤਾ ਸ੍ਰੀ ਭੋਲਾ ਰਾਮ ਦੇ ਸ਼ਰਧਾਂਜਲੀ ਸਮਾਗਮ 'ਤੇ | 1100 |
| ਮਨਦੀਪ ਸਿੰਘ ਪੁੱਤਰ ਸ੍ਰੀ ਜਗਤਾਰ ਸਿੰਘ, ਬਰਨਾਲਾ | 500 |
| ਜਸਵੰਤ ਸਿੰਘ ਜੱਸੜ, ਅਰਬਨ ਅਸਟੇਟ, ਦੁੱਗਰੀ ਲੁਧਿਆਣਾ ਆਪਣੇ 71-ਵੇਂ ਜਨਮ ਦਿਵਸ 'ਤੇ | 1100 |
| ਡਾ.ਭਰਪੂਰ ਸਿੰਘ, ਮੁਖੀ ਮਾਨਸਿਕ ਸਿਹਤ ਵਿਭਾਗ, ਭੀਖੀ ਆਪਣੇ ਪਿਤਾ ਸ੍ਰੀ ਪਿਆਰਾ ਸਿੰਘ ਦੇ ਸ਼ੋਕ ਸਮਾਗਮ 'ਤੇ | 1100 |
| ਅਸ਼ੋਕ ਕੁਮਾਰ, ਇਕਾਈ ਮੁਖੀ ਸੰਘੋਲ ਆਪਣੀ ਬੇਟੀ ਦੇ ਵਿਆਹ 'ਤੇ | 1000 |
| ਵੇਦ ਵਿਆਸ, ਸੁਪਰਡੰਟ, ਬਿਜਲੀ ਬੋਰਡ, ਰੋਪੜ | 400 |
| ਹਰਵਿੰਦਰ ਟੋਨੀ, ਡਡਿਆਣੀ ਖੁਰਦ, ਹੁਣ ਇਟਲੀ ਆਪਣੇ ਪਿਤਾ ਦੇ ਸ਼ੋਕ ਸਮਾਗਮ 'ਤੇ | 1100 |
| ਬਲਬੀਰ ਚੰਦ ਲੌਂਗੋਵਾਲ, ਸੰਪਾਦਕ 'ਤਰਕਸ਼ੀਲ' ਮੈਗਜ਼ੀਨ ਆਪਣੀ ਮਾਤਾ ਦੇ ਵਿਛੋੜੇ 'ਤੇ ਕੀਤੇ ਸਤਿਕਾਰ ਸਮਾਗਮ 'ਤੇ | 5000 |
| ਹਰਤੇਜ ਸਿੰਘ ਪੁੱਤਰ ਸ੍ਰੀ ਗੁਰਮੀਤ ਸਿੰਘ, ਪਿੰਡ ਪਹੇੜੀ, ਜ਼ਿਲਾ ਫਤਿਹ ਗੜ੍ਹ ਸਾਹਿਬ | 1000 |

**ਇਸ ਅੰਕ ਦਾ ਜੋੜ** : 17,000

**ਪਿਛਲਾ ਜੋੜ** : 6,43,260

**ਕੁੱਲ ਜੋੜ**: 6,60,260

# ਬਾਲ ਸਖਸ਼ੀਅਤ ਦੇ ਵਿਕਾਸ ਵਿੱਚ ਮੁਢਲੀ ਸਿੱਖਿਆ ਦੀ ਅਹਿਮੀਅਤ



ਬਲਵਿੰਦਰ ਬਰਨਾਲਾ

ਇਸ ਤੋ ਪਹਿਲਾਂ ਕਿ ਅਸੀਂ ਬੱਚੇ ਦੀ ਸਖਸ਼ੀਅਤ ਦੀਆਂ ਵੱਖ ਵੱਖ ਪਰਤਾਂ ਬਾਰੇ ਜਾਣਕਾਰੀ ਹਾਸ਼ਲ ਕਰੀਏ ਸਾਨੂੰ ਉਸਦੇ ਵਾਧੇ ਅਤੇ ਵਿਕਾਸ ਨੂੰ ਸਮਝਣ ਦੀ ਜਰੂਰਤ ਹੈ। ਮੁਢਲੀ ਸਿਖਿਆ ਦਾ ਸੰਕਲਪ ਉਸਦੇ ਜਨਮ ਤੋ ਬਾਅਦ ਹੀ ਸੰਭਵ ਹੈ। ਉਸਦੇ ਵਾਧੇ ਨੂੰ ਉਸਦੇ ਵਿਕਾਸ ਨਾਲੋਂ ਵਖਰਾ ਕਰਕੇ ਸਮਝਣ ਦੀ ਜਰੂਰਤ ਹੈ। ਮਾਂ ਦੇ ਪੇਟ ਵਿਚ ਆਂਡੇ ਤੋਂ ਸੰਪੂਰਨ ਬੱਚਾ ਬਣਨ ਦਾ ਵਰਤਾਰਾ ਵਾਧੇ ਦਾ ਵਰਤਾਰਾ ਹੈ। ਉਸਦੇ ਸੰਪੂਰਨ ਮਨੁੱਖ ਬਣਨ ਤੱਕ ਉਸਨੂੰ ਹੋਰ ਵਾਧੇ ਅਤੇ ਵਿਕਾਸ ਦੇ ਕਈ ਦੌਰਾਂ ਵਿਚੋਂ ਗੁਜਰਨਾ ਪੈਂਦਾ ਹੈ । ਬੱਚਾ ਆਪਣੇ ਮਾਪਿਆ ਤੋਂ 24 ਜੋੜੇ ਗੁਣਸੂਤਰ ਲੈਕੇ ਜਨਮ ਲੈਂਦਾ ਹੈ ਅਤੇ ਇਹ ਜੀਨਜ਼ ਵਜੋਂ ਜਾਣੇ ਜਾਂਦੇ ਹਨ ਜਿਨ੍ਹਾਂ ਦਾ ਬੱਚੇ ਦੇ ਸਰਬਪੱਖੀ ਵਿਕਾਸ ਵਿਚ ਅਹਿਮ ਰੋਲ ਹੁੰਦਾ ਹੈ। ਨੁਕਸਦਾਰ ਜੀਨਜ਼ ਵਾਲੇ ਗੁਣਸੂਤਰ ਬੱਚੇ ਦੀ ਸਖਸ਼ੀਅਤ ਦੇ ਵਿਕਾਸ ਵਿਚ ਅੜਿੱਕਾ ਵੀ ਬਣਦੇ ਹਨ।

ਗੁਣਸੂਤਰ ਅਤੇ ਸਮਾਜਿਕ ਸਿਖਲਾਈ ਦੇ ਅਧਾਰ ਤੇ ਬੱਚੇ ਦੀ ਸਖਸ਼ੀਅਤ ਦੇ ਵਿਕਾਸ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ ਜਿਸ ਵਿਚ ਦੋ ਪ੍ਰਕਾਰ ਦੀਆਂ ਰੁਚੀਆਂ ਦੀ ਵਿਸ਼ੇਸ ਅਹਿਮੀਅਤ ਹੈ : ਜ਼ੀਨੋ ਟਾਈਪ ਅਤੇ ਫੀਨੋ ਟਾਈਪ। ਜ਼ੀਨੋ ਟਾਈਪ ਰੁਚੀਆਂ ਮਾਪਿਆਂ ਤੋਂ ਵਿਰਾਸਤ 'ਚ ਮਿਲੀ ਸਰੀਰਕ ਸਮਰੱਥਾ ਹੈ ਅਤੇ ਫੀਨੋ ਟਾਈਪ ਰੁਚੀਆਂ ਮਾਪਿਆਂ ਅਤੇ ਅਧਿਆਪਕਾਂ ਰਾਹੀਂ ਦਿੱਤੀ ਸਿਖਿਆ ਦੁਆਰਾ ਜ਼ੀਨੋ ਰੁਚੀਆਂ ਵਿੱਚ ਲਿਆਂਦਾ ਮੋੜਾ ਹੈ ਭਾਵ ਸਮਾਜੀਕਰਣ ਹੈ। ਜੇ ਇਹ ਸਮਾਜੀਕਰਣ ਨਾਂ ਹੋਵੇ ਤਾਂ ਕਿਆਸ ਕਰੋ ਕਿ ਬੱਚਾ ਕਿਹੋ ਜਿਹਾ ਵਿਵਹਾਰ ਕਰੇਗਾ? ਜੰਗਲ ਵਿਚ ਛੱਡ ਦਿਓ ਆਪਣੇ ਆਪ ਤੇ ਜਿਉਣ ਲਈ। ਸਮਾਜੀਕਰਣ ਦੀ ਅਣਹੋਂਦ ਕਾਰਨ ਉਸਦਾ ਵਿਕਾਸ ਜਮਾਂਦਰੂ ਮਿਲੀਆਂ ਰੁਚੀਆਂ ਦੇ ਅਨੁਸਾਰੀ, ਅਜ਼ਾਦ, ਬੇਮੁਹਾਰਾ ਅਤੇ ਸੁਤੇਸਿਧ ਹੋਵੇਗਾ। ਉਸ ਪਾਸ ਬਣੇ ਬਣਾਏ ਲਿਖਤੀ ਜਾਂ ਸੁਝਾਵਾਂ ਦੇ ਰੂਪ ਵਿਚ ਮਾਪਿਆਂ ਜਾਂ ਅਧਿਆਪਕਾਂ ਤੋਂ ਮਿਲਣ ਵਾਲੇ ਅਨੁਭਵਾਂ ਦੀ ਕਮੀ ਹੋਵੇਗੀ ਅਤੇ ਬਹੁਤਾ ਕੁਝ ਉਹ ਵਿਅਕਤੀਗਤ ਤਜ਼ਰਬਿਆਂ ਰਾਹੀਂ ਹੀ ਪ੍ਰਾਪਤ ਕਰੇਗਾ ਜੋ ਸਮਾਜੀਕਰਣ ਤੋਂ ਵਖਰਾ ਹੋਵੇਗਾ ਅਤੇ ਉਸਦਾ ਵਿਕਾਸ ਜੰਗਲੀ ਜੀਵਨ ਦੇ ਵਾਤਵਰਣ ਦੇ ਅਨਕੂਲਣ ਅਨੁਸਾਰ ਹੋਵੇਗਾ। ਇਹ ਵੀ ਸੰਭਵ ਹੈ ਕਿ ਉਹ ਜੰਗਲੀ ਜਾਨਵਰਾਂ ਦੀ ਵਧੇਰੇ ਨਕਲ ਕਰਦਾ ਉਸ ਤਰ੍ਹਾਂ ਦੇ ਰੁਝਾਨਾਂ ਦਾ ਸ਼ਿਕਾਰ ਹੁੰਦਿਆਂ ਜਜ਼ਬਾਤਾਂ ਨੂੰ ਸਮਾਜੀਕਰਣ ਦੇ ਉਲਟ ਤੀਬਰ ਤੇ ਮਾਰੂ ਰੂਪ ਵੱਲ ਸੇਧਤ ਕਰ ਲਵੇ।

ਪ੍ਰੀਵਾਰ ਸਮਾਜੀਕਰਣ ਦੀ ਮੁਢਲੀ ਇਕਾਈ ਹੈ । ਭਾਵੇਂ ਮਾਂ ਬਾਪ ਦਾ ਬੱਚੇ ਦੇ ਸਮਾਜੀਕਰਣ ਕਰਨ ਵਿਚ ਵਿਸ਼ੇਸ ਮਹੱਤਵ ਹੈ ਪਰ ਪ੍ਰੀਵਾਰ ਦੀ ਬਣਤਰ ਤੇ ਵੀ ਨਿਰਭਰ ਕਰੇਗਾ ਕਿ ਉਸਦੀ ਸਖਸ਼ੀਅਤ ਦੀ ਉਸਾਰੀ ਲਈ ਹੋਰ ਕਿਹੜੇ ਕਾਰਕ ਆਪਣਾ ਰੋਲ ਨਿਭਾਅ ਰਹੇ ਹੁੰਦੇ ਹਨ। ਉਸਦੀ ਮੁਢਲੀ ਸਿਖਿਆ ਵਿਚ ਇਹਨਾਂ ਕਾਰਕਾਂ ਦਾ ਆਪਣਾ ਮਹੱਤਵ ਹੈ। ਸੰਯੁਕਤ ਪ੍ਰੀਵਾਰ ਦੇ ਆਪਣੇ ਗੁਣ ਔਗੁਣ ਹਨ ਅਤੇ ਛੋਟੇ ਪ੍ਰੀਵਾਰ ਦੇ ਆਪਣੇ। ਸੰਯੁਕਤ ਪ੍ਰੀਵਾਰ ਵਿਚ ਜਿਥੇ ਬੱਚੇ ਦਾ ਵਧੇਰੇ ਸਮਾਜੀਕਰਣ ਤਾਂ ਹੋਵੇਗਾ ਪਰ ਉਸਦੇ ਅਜ਼ਾਦ ਹੋ ਕੇ ਸਿਖਣ ਦੇ ਮੌਕੇ ਘਟਣਗੇ ਜਿਸ ਕਾਰਨ ਉਸਦੀ ਖੋਜ਼ੀ ਪ੍ਰਵਿਰਤੀ ਅਤੇ ਅਜ਼ਾਦ ਫੈਸ਼ਲੇ ਲੈਣ ਦੀ ਸਮੱਰਥਾ ਵੀ ਪ੍ਰਭਾਵਤ ਹੋਵੇਗੀ। ਮਾਈਕਰੋ ਭਾਵ ਛੋਟੇ ਪ੍ਰੀਵਾਰ ਵਿਚ ਉਹ ਵਧੇਰੇ ਅਜਾਦ ਅਤੇ ਖੁਲ੍ਹੇ ਮਹੌਲ ਵਿਚ ਪਲੇਗਾ। ਇਸਤੋਂ ਇਹ ਧਾਰਨਾ ਵੀ ਉਪਜਦੀ ਹੈ ਕਿ ਸਮਾਜੀਕਰਣ ਦਾ ਮਿਆਰ ਕੀ ਹੈ। ਕੀ ਬੱਚੇ ਨੂੰ ਲਕੀਰ ਦਾ ਫਕੀਰ ਬਣਾਉਣਾ ਹੈ ਜਾਂ ਉਸਦੀ ਸਮਰਥਾ ਨੂੰ ਉਸ ਦਿਸ਼ਾ ਵੱਲ ਮੋੜਨਾ ਹੈ ਜਿਸ ਨਾਲ ਉਹ ਵਧੇਰੇ ਉਸਾਰੂ ਅਤੇ ਸਮਾਜ ਨੂੰ ਹਾਂ ਪੱਖੀ ਨਵੀਂ ਦਿਸ਼ਾ ਦੇਣ ਦੀ ਹੋਰ ਸਮਰਥਾ ਹਾਸ਼ਲ ਕਰੇ।

ਕੁਦਰਤੀ ਹੈ ਕਿ ਘਰ ਅੰਦਰ ਮੁਢਲੀ ਸਿਖਿਆ ਦਾ ਮਿਆਰ ਕੀ ਹੈ, ਮਾਪੇ ਸਮਾਜ ਵਿਚ ਕੀ ਰੁਤਵਾ ਰਖਦੇ ਹਨ, ਉਹਨਾਂ ਦਾ ਸਿਖਿਅਤ ਪੱਧਰ ਕੀ ਹੈ,ਉਹ ਕਿਹੋ ਜਿਹੇ ਸਮਾਜਿਕ ਵਾਤਾਵਰਣ ਵਿਚ ਰਹਿੰਦੇ ਹਨ ਆਦਿ ਸਾਰਾ ਕੁਝ ਬੱਚੇ ਦੀ ਸਖਸ਼ੀਅਤ ਦੀ ਉਸਾਰੀ ਵਿਚ ਹਾਂ ਜਾਂ ਨਾਂਹ ਪੱਖੀ ਪ੍ਰਭਾਵ ਛੱਡੇਗਾ। ਸਕੂਲ ਜਾਣ ਤੋਂ ਪਹਿਲਾਂ ਬੱਚੇ ਨੇ ਵਿਵਹਾਰ ਅਤੇ ਵਿਹਾਰ ਦੀ ਕਾਫੀ ਸਿਖਲਾਈ ਲੈ ਲਈ ਹੁੰਦੀ ਹੈ ਜਿਸਦੀ ਰੂਪ ਰੇਖਾ ਨੂੰ ਅਧਿਆਪਕ ਨੇ ਸ਼ੁਧਤਾ ਪ੍ਰਦਾਨ ਕਰਨੀ ਹੁੰਦੀ ਹੈ। ਅਸਲ ਵਿਚ

ਸ਼ੁਧਤਾ ਕੀ ਹੈ? ਬੱਚੇ ਦੀਆਂ ਜਮਾਂਦਰੂ ਰੁਚੀਆਂ ਭਾਵ ਜ਼ੀਨੋ ਟਾਈਪ ਰੁਚੀਆਂ ਨੂੰ ਸੰਤੁਲਨ ਵਿਚ ਰਖਣ ਦਾ ਵਲ ਅਤੇ ਇਸ ਤਰ੍ਹਾਂ ਦੇ ਸੰਤੁਲਨ ਦੇ ਸਮਾਜਿਕ ਫਾਇਦਿਆਂ ਬਾਰੇ ਜਾਣੂ ਕਰਵਾਉਣਾ। ਅਧਿਆਪਕ ਬੱਚਿਆਂ ਦੀ ਸਿਖਲਾਈ ਲਈ ਤਿਆਰ ਕੀਤਾ ਪ੍ਰਾਣੀ ਹੈ। ਜੇ ਉਹ ਖੁਦ ਆਪਣੀਆਂ ਜਮਾਂਦਰੂ ਰੁਚੀਆਂ ਨੂੰ ਕਾਬੂ ਵਿਚ ਰੱਖਣ ਦੇ ਅਯੋਗ ਹੈ ਤਾਂ ਬੱਚੇ ਨੂੰ ਤਰਾਸ਼ਣ ਦੀ ਉਸਤੋਂ ਆਸ ਨਹੀਂ ਰਖਣੀ ਚਾਹੀਦੀ। ਦੁਨੀਆਂ ਲਈ ਬਲਬ ਦੀ ਖੋਜ਼ ਕਰਨ ਵਾਲੇ ਵਿਗਿਆਨੀ ਐਡੀਸਨ ਦੀ ਮਾਂ ਸਕੂਲ ਵਿਚੋਂ ਮੁਢਲੀ ਸਿਖਿਆ ਪ੍ਰਾਪਤ ਕਰਦੇ ਐਡੀਸਨ ਦਾ ਨਾਮ ਕੱਟੇ ਜਾਣ ਤੋਂ ਖਫ਼ਾ ਸਕੂਲ ਦੇ ਅਧਿਆਪਕਾਂ ਪਾਸ ਮੁੜ ਦਾਖਲ ਕਰਨ ਦੀ ਬੇਨਤੀ ਲੈਕੇ ਗਈ ਜੋ ਅਧਿਆਪਕਾਂ ਨੇ ਇਹ ਕਹਿਕੇ ਰੱਦ ਕਰ ਦਿੱਤੀ ਕਿ ਤੁਹਾਡਾ ਬੇਟਾ ਸ਼ਰਾਰਤੀ ਹੈ ਤੇ ਹੋਰ ਬੱਚਿਆਂ ਨੂੰ ਵੀ ਵਿਗਾੜਕੇ ਸਕੂਲ ਦਾ ਅਨੁਸਾਸ਼ਨ ਭੰਗ ਕਰਦਾ ਹੈ। ਐਡੀਸਨ ਦੀ ਬੁਧੀਮਾਨ ਮਾਂ ਨੇ ਕਿਹਾ ਕਿ ਇਸੇ ਲਈ ਤਾਂ ਮੈਂ ਇਸਨੂੰ ਸਕੂਲ ਪਾਇਆ ਕਿ ਇਸਦੀਆਂ ਰੁਚੀਆਂ ਵਿਚ ਸੁਧਾਰ ਆਵੇ ਜਿਸਦੀ ਮੈਂ ਤੁਹਾਡੇ ਤੋਂ ਆਸ ਰਖਦੀ ਹਾਂ। ਤੁਹਾਡੀ ਡਿਉਟੀ ਇਸੇ ਕੰਮ ਤੇ ਹੈ ਕਿਉਂਕਿ ਤੁਸੀਂ ਸਿਖਿਅਤ ਹੋ।

ਸਪਸ਼ਟ ਹੈ ਕਿ ਘਰ ਵਿੱਚ ਮੁਢਲੇ ਵਿਵਹਾਰ ਅਤੇ ਵਿਹਾਰ ਤੋਂ ਬਾਅਦ ਅਗਲਾ ਪੜਾਅ ਐਲਮੈਂਟਰੀ ਸਕੂਲ ਹਨ। ਪ੍ਰਾਇਮਰੀ ਸਕੂਲਾਂ ਵਿਚਲੀ ਸਿਖਲਾਈ ਰੋਲ ਮਾਡਲ ਹੋਣੀ ਚਾਹੀਦੀ ਹੈ। ਵਿਦਿਆ ਅਕਾਦਮਿਕ ਨਾਲੋਂ ਵਧੇਰੇ ਅਮਲੀ ਹੋਣੀ ਚਾਹੀਦੀ ਹੈ। ਬੱਚੇ ਨੂੰ ਸਿਖਿਅਤ ਕਰਨ ਸਮੇਂ ਉਸਦੀ ਸਖਸ਼ੀ ਆਜ਼ਾਦੀ ਦੇ ਮਹੱਤਵ ਨੂੰ ਧਿਆਨ ਵਿੱਚ ਰੱਖਣਾ ਅਤਿ ਜਰੂਰੀ ਹੈ। ਖੇਡ ਖੇਡ ਰਾਹੀਂ ਸਿਖਲਾਈ ਦਾ ਤਰੀਕਾ ਵਧੇਰੇ ਸਾਰਥਿਕ ਤਰੀਕਾ ਹੈ। ਬੱਚੇ ਦੇ ਦਿਮਾਗੀ ਕੇਂਦਰ ਅਜੇ ਅਵਿਕਸਤ ਅਵਸਥਾ ਵਿਚ ਹੋਣ ਕਾਰਨ ਭਾਰੀ ਸੁਆਲ ਉਸ ਲਈ ਦਿਮਾਗੀ ਤਣਾਅ ਦਾ ਕਾਰਨ ਬਣਦੇ ਹਨ ਜੋ ਉਸਦੀਆਂ ਨਸ਼ਾਂ ਤੇ ਭਾਰੀ ਦਬਾਅ ਬਣਾਕੇ ਉਹਨਾਂ ਦੇ ਵਾਧੇ ਅਤੇ ਵਿਕਾਸ ਵਿਚ ਰੁਕਾਵਟ ਪੈਦਾ ਕਰਦੇ ਹਨ ਜਿਸ ਨਾਲ ਬੱਚੇ ਅੰਦਰ ਇਨਕਾਰੀ ਨਕਾਰਤਮਕ ਰੁਚੀਆਂ ਨੂੰ ਉਛਾਲਾ ਮਿਲਦਾ। ਉਹ ਅਜਿਹੀ ਸਿਖਲਾਈ ਤੋਂ ਮੁਨਕਰ ਹੋ ਜਾਂਦੇ ਹਨ ਅਤੇ ਅੱਧ ਵਿਚਕਾਰ ਇਸ ਨੂੰ ਛੱਡਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਉਹਨਾਂ ਲਈ ਅਜਿਹੀ ਸਿਖਿਆ ਤਸੀਹੇ ਤੋਂ ਵੱਧ ਕੋਈ ਮਹੱਤਵ ਨਹੀਂ ਰਖਦੀ। ਅਧਿਆਪਕਾਂ ਦਾ ਵਧੇਰੇ ਦਬਾਅ ਖਾਸ ਕਰਕੇ ਭਾਰਤ ਅੰਦਰ ਬੱਚੇ ਦੀ ਸ਼ਖਸੀ ਉਸਾਰੀ ਨਾਲੋਂ ਝੁਕਾਅ ਅਕਾਦਮਿਕ ਨੰਬਰੀ ਦੌੜ ਵੱਲ ਹੋਣ ਕਰਕੇ ਉਸਦੀ ਸਖਸ਼ੀਅਤ ਵਿਚ ਕਈ ਊਣਤਾਈਆਂ ਪੈਦਾ ਕਰ ਦਿੰਦਾ। ਪੜਾਈ ਦਾ ਤਰੀਕਾ ਵਧੇਰੇ ਬਾਹਰਮੁਖੀ ਹੋਣ ਕਰਕੇ ਉਸਦੇ ਸਰਬਪੱਖੀ ਵਿਕਾਸ ਦੇ ਟੀਚੇ ਨੂੰ ਪੂਰਾ ਨਹੀਂ ਕਰਦਾ। ਕਿਸੇ ਵਿਸ਼ੇ ਦੀ ਅਮਲੀ ਬੌਧਿਕ ਜਾਣਕਾਰੀ ਅਤੇ ਵਿਸਤਰਤ ਸੂਚਨਾ ਉਸਦੇ ਦਿਮਾਗੀ ਕੇਂਦਰਾਂ ਤੇ ਘੱਟ ਦਬਾਅ ਬਣਾਏਗੀ।

ਅਧਿਆਪਕ ਦਾ ਰੋਲ ਬੱਚੇ ਨੂੰ ਕਿਸੇ ਕਿੱਤਾਮਈ ਕੋਰਸ ਲਈ ਕੁਆਲੀਫਾਈ ਕਰਨ ਨਾਲੋਂ ਵਧੇਰੇ ਸਮਾਜ ਵਿਚ ਇਕ ਸਮਰਥ ਜ਼ਿੰਦਗੀ ਜਿਉਣ ਦੇ ਯੋਗ ਬਣਾਉਣਾ ਹੈ। ਮੁਢਲੀ ਸਿਖਿਆ ਦਾ ਟੀਚਾ ਇਹ ਹੋਵੇ ਕਿ ਇਹ ਬੱਚੇ ਅੰਦਰ ਵੱਧ ਤੋਂ ਵੱਧ ਸਿਖਣ ਦੀ ਰੁਚੀ ਨੂੰ ਪ੍ਰਬਲ ਕਰੇ। ਉਸਦੇ ਉਸਾਰੂ ਸੁਪਨਿਆਂ ਵਿਚ ਵਾਧਾ ਕਰੇ। ਉਸਦੀਆਂ ਜਮਾਂਦਰੂ ਰੁਚੀਆਂ ਜਿਸ ਤਰ੍ਹਾਂ ਡਰ, ਗੁੱਸਾ, ਨਫ਼ਰਤ, ਮੁਹੱਬਤ, ਲਾਲਚ, ਖੁਸ਼ੀ, ਗਮੀ, ਨਿਰਾਸ਼ਾ ਆਦਿ ਨੂੰ ਸੰਤੁਲਨ ਵਿਚ ਰੱਖਣ ਦੀ ਆਦਤ ਪਾਉਣ ਤੇ ਕੇਂਦਰਤ ਹੋਵੇ। ਉਸ ਲਈ ਇਤਨੀ ਕੁ ਖੁਲ੍ਹ ਪ੍ਰਦਾਨ ਕਰੇ ਕਿ ਬੱਚਾ ਆਪਣੀ ਹਰ ਗੱਲ ਖੁਲ੍ਹਕੇ ਕਹਿ ਸਕੇ। ਉਸ ਅੰਦਰ ਆਪਣੀ ਹਰ ਗੱਲ ਕਹਿਣ ਦੀ ਦਲੇਰੀ ਅਤੇ ਹੌਂਸ਼ਲਾ ਹੋਣ ਦੀ ਸਮਰੱਥਾ ਪੈਦਾ ਕਰੇ ।

ਇਕ ਸਿਹਤਮੰਦ ਮਨੁੱਖ ਲਈ ਚਾਰ ਯੋਗਤਾਵਾਂ ਜਰੂਰੀ ਹਨ : ਪਹਿਲੀ ਸਰੀਰਕ ਤੌਰ ਤੇ ਫਿਟ ਹੋਣਾ,ਦੂਸਰੀ ਦਿਮਾਗੀ ਤੌਰ ਤੇ ਸੰਤੁਲਤ ਹੋਣਾ,ਤੀਸਰੀ ਭਾਵਆਤਮਕ ਇਕਸੁਰਤਾ ਅਤੇ ਚੌਥੀ ਸਮਾਜੀਕਰਣ ਹੋਣਾ। ਬੱਚੇ ਦੀ ਸਖਸ਼ੀਅਤ ਦੇ ਉਸਰਨ ਲਈ ਇਹ ਚਾਰੇ ਯੋਗਤਾਵਾਂ ਮੂਲ ਅਧਾਰ ਹਨ। ਮੁਢਲੀ ਸਿਖਿਆ ਇੰਨ੍ਹਾਂ ਯੋਗਤਾਵਾਂ ਲਈ ਅਧਾਰ ਮੁਹੱਈਆ ਕਰੇ। ਪੜਾਈ ਦੇ ਨਾਲ ਨਾਲ ਖੇਡ ਦਾ ਇਹੀ ਮਹੱਤਵ ਹੈ ਕਿ ਇਹ ਸਰੀਰਕ ਫਿਟਨੈਸ ਦੇ ਨਾਲ ਬੱਚੇ ਅੰਦਰ ਭਾਵਨਾਵਾਂ ਦਾ ਸੰਤੁਲਨ ਪੈਦਾ ਕਰਦੀ ਹੈ ਜਿਸ ਨਾਲ ਉਹ ਦਿਮਾਗੀ ਤੌਰ ਤੇ ਸਥਿਰਤਾ ਹਾਸ਼ਲ ਕਰੇਗਾ। ਅਕਾਦਮਿਕ ਸਿਖਿਆ ਦਾ ਮੰਤਵ ਬੱਚੇ ਦੀ ਕਾਲਪਨਿਕ ਸਮਰੱਥਾ ਨੂੰ ਹੁਲਾਰਾ ਦੇਣਾ ਹੋਵੇ ਉਸ ਅੰਦਰ ਤਣਾਉ ਪੈਦਾ ਕਰਨਾ ਨਾ ਹੋਵੇ।

ਸਪੱਸ਼ਟ ਹੈ ਕਿ ਮੁੱਢਲੀ ਸਿਖਿਆ ਬੱਚੇ ਦੀ ਸਖਸ਼ੀਅਤ

ਦੀ ਉਸਾਰੀ ਲਈ ਉਸ ਅੰਦਰ ਸਰੀਰਕ ਅਤੇ ਮਾਨਸਿਕ ਇਕਸੁਰਤਾ ਪੈਦਾ ਕਰੇ। ਮਨੋਵਿਗਿਆਨਿਕ ਪੱਖ ਤੋਂ ਸਮਝਦਿਆਂ ਪੰਜ ਸਾਲ ਤੋਂ ਘੱਟ ਉਮਰ ਦਾ ਬੱਚਾ ਬਹੁਤਾ ਅਚੇਤ ਅਵਸਥਾ ਵਿਚ ਹੀ ਰਹਿੰਦਾ ਅਤੇ ਉਸ ਦੀਆਂ ਦਿਮਾਗੀ ਬਿਜਲਈ ਤਰੰਗਾ ਦਾ ਲੇਵਲ ਪੰਜ ਹਰਟਜ਼ ਤੋਂ ਹੇਠਾਂ ਹੀ ਰਹਿੰਦਾ ਹੈ। ਇਹ ਆਮ ਆਦਮੀ ਦੀ ਸੁੱਤੇ ਪਏ ਦੀ ਅਵਸਥਾ ਹੈ ਭਾਵ ਸੁਪਨਮਈ ਅਵਸਥਾ। ਪੰਜ ਸਾਲ ਤੱਕ ਦੀ ਉਮਰ ਦਾ ਬੱਚਾ ਜਾਗਦੇ ਸਮੇਂ ਇਸ ਅਵਸਥਾ ਵਿਚ ਸੁਪਨੇ ਲੈ ਰਿਹਾ ਹੁੰਦਾ ਭਾਵ ਪੂਰਨ ਚੇਤਨ ਅਵਸਥਾ ਵਿਚ ਨਹੀਂ ਹੁੰਦਾ। ਸੋ ਇਸ ਉਮਰ ਦੇ ਬੱਚੇ ਉਪਰ ਚੇਤਨ ਅਵਸਥਾ ਵਾਲੇ ਵਿਚਾਰ ਨਹੀਂ ਲੱਦੇ ਜਾ ਸਕਦੇ। ਪੰਜ ਤੋਂ ਸੱਤ ਸਾਲ ਦਾ ਬੱਚਾ ਕੇਵਲ ਸੱਤ ਹਰਟਜ਼ ਤੱਕ ਦਿਮਾਗੀ ਰੇਡੀਓ ਬਿਜ਼ਲਈ ਤਰੰਗਾ ਦੀ ਵਰਤੋਂ ਕਰਨ ਦੇ ਸਮਰਥ ਹੈ ਭਾਵ ਇਹ ਅਚੇਤ ਅਵਸਥਾ ਤੋਂ ਥੋੜੀ ਚੇਤਨ ਅਵਸਥਾ ਵੱਲ ਵਧਿਆ ਰੁਝਾਨ ਹੈ ਪਰ ਫੇਰ ਵੀ ਉਹ ਪੂਰਾ ਚੇਤਨ ਨਹੀਂ।ਸੱਤ ਤੋਂ ਬਾਰਾਂ ਸਾਲ ਦੀ ਅਵਸਥਾ ਵਿਚ ਉਸਦਾ ਇਹਨਾਂ ਬਿਜ਼ਲਈ ਤਰੰਗਾ ਦਾ ਲੇਵਲ ਚੌਦਾਂ ਹਰਟਜ਼ ਤੱਕ ਅਪੜ ਜਾਂਦਾ ਹੈ ਭਾਵ ਉਸਦੀ ਆਲੇ ਦੁਆਲੇ ਪ੍ਰਤੀ ਚੇਤਨਾ ਦਾ ਲੇਵਲ ਕਾਫੀ ਉੱਪਰ ਉਠ ਜਾਂਦਾ ਹੈ। ਉਹ ਸੁਪਨਮਈ ਅਵਸਥਾ ਚੋਂ ਨਿਕਲਕੇ ਯਥਾਰਥਮਈ ਅਵਸਥਾ ਵਿਚ ਵਿਚਰਨ ਲੱਗ ਜਾਂਦਾ ਹੈ। ਸੋ ਅਧਿਆਪਕ ਉਸਦੀ ਇਸ ਮਾਨਸਿਕ ਸਥਿਤੀ ਨੂੰ ਧਿਆਨ ਵਿੱਚ ਰਖਦਿਆਂ ਉਸ ਲਈ ਸਿਖਲਾਈ ਦੇ ਫਾਰਮੂਲੇ ਅਪਨਾਵੇ। ਬੱਚੇ ਲਈ ਅਧਿਆਪਕ ਦੀ ਸਹਿਜ ਅਵਸਥਾ, ਸਹਿਜ ਵਿਵਹਾਰ ਅਤੇ ਵਿਹਾਰ ਵਧੇਰੇ ਕਾਰਗਰ ਸਿੱਧ ਹੋਵੇਗਾ। ਵਧੇਰੇ ਪੜ੍ਹਾਈ ਦਾ ਬੋਝ ਲੱਦਣਾ ਕਈ ਵਾਰ ਬੱਚੇ ਦੀ ਮਾਨਸਿਕ ਸਥਿਤੀ ਦੇ ਅਨੁਕੂਲਣ ਵਿਚ ਨਹੀਂ ਹੁੰਦਾ ਜਿਸ ਕਾਰਨ ਉਸਾਰੂ ਦੀ ਥਾਂ ਮਾਰੂ ਸਿੱਟੇ ਹੀ ਨਿਕਲਦੇ ਹਨ। ਬੱਚੇ ਦੀ ਦਿਮਾਗੀ ਅਵਸਥਾ ਅਸੰਤੁਲਨ ਦਾ ਸ਼ਿਕਾਰ ਹੋ ਜਾਂਦੀ ਹੈ। ਅਧਿਆਪਕ ਦਾ ਸਖ਼ਤ ਵਿਵਹਾਰ ਬੱਚੇ ਦੇ ਮਨ ਅੰਦਰ ਸਦਮੇਂ ਪੈਦਾ ਕਰਦਾ ਹੈ। ਬੱਚੇ ਦੇ ਮਨ ਅੰਦਰ ਪੈਦਾ ਕੀਤਾ ਡਰ ਅਧਿਆਪਕ ਅਤੇ ਬੱਚੇ ਵਿਚਕਾਰਲੇ ਸਬੰਧਾਂ ਵਿਚਕਾਰ ਅੜਿੱਕਾ ਪੈਦਾ ਕਰ ਦਿੰਦਾ ਹੈ ਜਿਸ ਨਾਲ ਸਿੱਖਿਆ ਦਾ ਪ੍ਰਵਾਹ ਰੁਕ ਜਾਂਦਾ ਹੈ। ਬਾਲ ਮਨ ਵਿੱਚ ਪੈਦਾ ਹੋਇਆ ਸਦਮਾ ਕਈ ਵਾਰ ਉਸਦੀ ਮਾਨਸਿਕ ਸਥਿਤੀ ਦਾ ਹਿੱਸਾ ਬਣ ਜਾਂਦਾ ਹੈ।

ਹੁਣ ਅਸੀਂ ਇਸ ਸਿੱਟੇ ਤੇ ਅਪੜਦੇ ਹਾਂ ਕਿ ਬੱਚੇ ਲਈ ਮੁੱਢਲੀ ਸਿੱਖਿਆ ਉਸਦੀ ਸਮੁੱਚੀ ਸਖਸ਼ੀਅਤ ਦੇ ਉਭਾਰ ਅਤੇ ਸਮੁੱਚਤਾ ਲਈ ਅਧਾਰ ਮੁਹੱਈਆ ਕਰਦੀ ਹੈ। ਇਸ ਸਿਖਿਆ ਵਿਚਲੇ ਵਗਾੜ ਉਸਦੀ ਸਮੁੱਚੀ ਉਸਾਰੀ ਵਿਚ ਅਸਾਵਾਂਪਣ ਪੈਦਾ ਕਰ ਦਿੰਦੇ ਹਨ। ਇਸਦੇ ਪ੍ਰਭਾਵਾਂ ਨੂੰ ਬੱਚਾ ਸਾਰੀ ਉਮਰ ਆਪਣੀ ਅਚੇਤ ਅਵਸਥਾ ਦਾ ਹਿੱਸਾ ਬਣਾਈ ਰੱਖੇਗਾ। ਮਾਨਸਿਕ ਰੋਗੀਆਂ ਦੀ ਹਿਸਟਰੀ ਲੈਂਦਿਆਂ ਉਹਨਾਂ ਵਿਚ ਬਚਪਨ ਦੇ ਸਦਮਿਆਂ ਦੇ ਪ੍ਰਭਾਵ ਆਮ ਦੇਖੇ ਜਾ ਸਕਦੇ ਹਨ।ਸੋ ਮੁਢਲੀ ਸਿਖਿਆ ਵਿਚ,ਖਾਸ ਕਰਕੇ ਅੱਠਵੀਂ ਪੱਧਰ ਤੱਕ ਦੇ ਅਧਿਆਪਕਾਂ ਦੀ ਜ਼ੁੰਮੇਵਾਰੀ ਹੋਰ ਵਧੇਰੇ ਹੁੰਦੀ ਹੈ ਜਿੰਨ੍ਹਾ ਨੇ ਬੱਚੇ ਦੀ ਸਾਰੀ ਜ਼ਿੰਦਗੀ ਲਈ ਜੀਵਨ ਅਧਾਰ ਮੁਹੱਈਆ ਕਰਨਾ ਹੁੰਦਾ ਹੈ।ਮੁੱਢਲੀ ਸਿੱਖਿਆ ਬੱਚੇ ਦੇ ਵਿਅਕਤੀਤਵ ਦੀ ਉਸਾਰੀ ਵਿਚ ਵਿਸ਼ੇਸ ਮਹੱਤਵ ਰਖਦੀ ਹੈ। ਅਧਿਆਪਕ ਸਿਖਿਆ ਸਮੇਂ ਬੱਚੇ ਦੀ ਹਿਸਟਰੀ ਅਤੇ ਉਮਰ ਦਾ ਧਿਆਨ ਰਖਦਿਆਂ ਉਸਨੂੰ ਸਿਖਿਅਤ ਕਰਨ। ਬੱਚੇ ਪ੍ਰਤੀ ਉਹ ਹਮੇਸ਼ਾ ਨਰਮ ਅਤੇ ਸਨੇਹ ਭਰਿਆ ਵਰਤਾਉ ਬਣਾਈ ਰੱਖਣ ਅਤੇ ਵਾਤਾਵਰਨ ਦੀ ਅਨੁਕੂਲਤਾ ਪੈਦਾ ਕਰਨ ਜਿਸ ਨਾਲ ਬੱਚਾ ਸਹਿਜ ਵਿਚ ਆਪਣੀ ਸਖਸ਼ੀਅਤ ਦੀ ਉਸਾਰੀ ਕਰਨ ਦੇ ਸਮਰੱਥ ਬਣੇਗਾ।

98147 32122

## ਸੁਸਾਇਟੀ ਸਹਾਇਤਾ

ਸਰਪੰਚ ਲੁੱਧਰ ਸਿੰਘ, ਭਾਈ ਦੇਸਾ 1000

**ਮੈਗਜ਼ੀਨ ਸਹਾਇਤਾ**

ਭੁਪਿੰਦਰ ਸਿੰਘ ਮੈਂਬਰ ਇਕਾਈ ਭੁੰਗਾ ਵੱਲੋਂ ਆਪਣੇ ਬੇਟੇ ਹਰਵਿੰਦਰ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ 1000
(ਰਾਹੀਂ ਜਸਵਿੰਦਰ ਫਗਵਾੜਾ)

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਤਰਕਸ਼ੀਲ ਮੈਗਜ਼ੀਨ ਦੇ ਮੁੱਖ ਸੰਪਾਦਕ ਬਲਬੀਰ ਚੰਦ ਲੌਂਗੋਵਾਲ ਦੇ ਮਾਤਾ ਸ੍ਰੀਮਤੀ ਭਾਗਵੰਤੀ ਦੇਵੀ, ਇਕਾਈ ਮਾਛੀਵਾੜਾ ਦੇ ਮੈਂਬਰ ਕੁਲਦੀਪ ਧੌਂਦਲੀ ਦੇ ਛੋਟੇ ਭਰਾ ਦਾਤਾ ਸਿੰਘ, ਇਕਾਈ ਭੀਖੀ ਦੇ ਮਨੋਰੋਗ ਵਿਭਾਗ ਦੇ ਮੁਖੀ ਡਾ. ਭਰਪੂਰ ਮੰਨਣ ਦੇ ਪਿਤਾ ਸ੍ਰੀ ਪਿਆਰਾ ਸਿੰਘ ਦੀ ਅਚਾਨਕ ਅਤੇ ਬੇਵਕਤੀ ਮੌਤ ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦੀ ਹੈ।

(ਪਿਛਲੇ ਅੰਕ ਤੋ ਅੱਗੇ)

# ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ



ਸੁਆਲ:-- ਖੁਦਕਸ਼ੀ ਜਾਂ ਆਤਮ-ਹੱਤਿਆ ਕਿਉਂ?

ਜੁਆਬ:-- ਧਾਰਮਿਕ ਸੰਗਠਨਾਂ ਵਿੱਚ ਵੇਖੇ ਜਾਣ ਵਾਲੇ ਕਈ ਸਮੂਹਕ ਖੁਦਕਸ਼ੀ ਦੇ ਕੇਸ ਸਾਹਮਣੇ ਆਏ ਹਨ। ਇਹਨਾਂ ਵਿੱਚ ਸਭ ਤੋਂ ਮਸ਼ਹੂਰ ਕੇਸ ਅਮਰੀਕਾ ਦੇ ਇੱਕ ਸੰਗਠਨ ਵਿੱਚ ਵਾਪਰਿਆ। 18 ਨਵੰਬਰ 1978 ਨੂੰ ਜੌਨਸਟਾਉਨ ਵਿਖੇ 909 ਵਿਅਕਤੀਆਂ ਨੇ ਸਾਮੂਹਿਕ ਤੌਰ ਤੇ ਆਤਮ-ਹੱਤਿਆ ਕਰ ਲਈ। ਇਹ ਸਾਰੇ ਵਿਅਕਤੀ ਇੱਕ ਧਾਰਮਿਕ ਸੰਗਠਨ, ਜਿਸ ਦਾ ਨਾਂ ਪੀਪਲਜ਼ ਟੈਂਪਲ (People's Temple) ਸੀ , ਦੇ ਮੈਂਬਰ ਸਨ। ਇਹ ਸੰਗਠਨ ਸੰਨ 1955 ਵਿੱਚ ਜਿਮ ਜੌਨਜ਼ ਨਾਂ ਦੇ ਵਿਅਕਤੀ ਵੱਲੋਂ ਅਮਰੀਕਾ ਵਿੱਚ ਸ਼ੁਰੂ ਕੀਤਾ ਗਿਆ ਸੀ। ਇਸ ਵਾਕਿਆ ਨੂੰ ਰੋਕਣ ਦੀ ਬਹਾਦਰ ਕੋਸ਼ਿਸ਼ ਵਿੱਚ ਅਮਰੀਕਾ ਦੇ ਸੈਨੇਟਰ ਲੀਓ ਰੇਆਨ (Leo Ryan) ਦੀ ਜਾਨ ਚਲੀ ਗਈ। ਇਸੇ ਤਰ੍ਹਾਂ ਦਾ ਵਾਕਿਆ ਪਿਛਲੀ ਸਦੀ ਦੌਰਾਨ, ਸੰਨ 1994 ਵਿੱਚ ਇੱਕ ਹੋਰ ਧਾਰਮਿਕ ਸੰਗਠਨ "ਔਡਰ ਆਫ ਦਾ ਸੋਲਰ ਟੈਂਪਲ" (Order of the Solar Temple) ਜੋ, ਜੋਸਫ ਡੀ ਮੈਂਬਰੋ (Joseph Di Mambro) ਅਤੇ ਉਸਦੇ ਇਕ ਹੋਰ ਸਾਥੀ ਨੇ ਚਲਾਇਆ ਸੀ ਅਤੇ ਕਈ ਦੇਸ਼ਾਂ ਵਿੱਚ ਸਥਾਪਤ ਹੋ ਗਿਆ ਸੀ, ਵਿੱਚ ਵਾਪਰਿਆ। ਇਸ ਘਟਨਾ ਦੌਰਾਨ ਸਵਿਟਜ਼ਰਲੈਂਡ ਵਿੱਚ 15 ਮੈਂਬਰਾਂ ਨੇ ਜ਼ਹਿਰ ਖਾ ਕੇ ਆਤਮ-ਹਤਿਆ ਕਰ ਲਈ ਅਤੇ ਤੀਹ ਵਿਅਕਤੀ ਗੋਲੀਆਂ ਜਾਂ ਹੋਰ ਤਰੀਕਿਆਂ ਨਾਲ ਮਾਰੇ ਗਏ। ਇਸੇ ਸੰਗਠਨ ਦੇ ਵਿੱਚ ਸੰਨ 1995 ਵਿੱਚ ਫਰਾਂਸ ਵਿਖੇ 16 ਵਿਅਕਤੀ ਮਰੇ ਹੋਏ ਪਾਏ ਗਏ ਜਿਨਾਂ ਵਿੱਚੋਂ ਜ਼ਿਆਦਾਤਰ ਨੇ ਆਤਮ-ਹਤਿਆ ਕੀਤੀ ਜਾਪਦੀ ਸੀ। ਉਥੋਂ ਦੇ ਲੀਡਰ 'ਤੇ ਫਰਾਂਸ ਵਿੱਚ ਮੁਕੱਦਮਾ ਚਲਾਇਆ ਗਿਆ ਪਰ ਉਹ ਬਰੀ ਹੋ ਗਿਆ। ਇਸੇ ਤਰ੍ਹਾਂ ਅਮਰੀਕਾ ਵਿੱਚ, ਇੱਕ ਹੋਰ ਸੰਗਠਨ ਜਿਸ ਦਾ ਨਾਂ ਹੈਵਨਜ਼ ਗੇਟ (Heaven's Gate) ਸੀ ਦੇ ਉਨਤਾਲੀ ਮੈਂਬਰਾਂ ਨੇ ਮਾਰਚ 1997 ਨੂੰ ਸਮੂਹਿਕ ਆਤਮ-ਹੱਤਿਆ ਕਰ ਲਈ। ਇਸ ਸੰਗਠਨ ਦੇ ਸੰਚਾਲਕ ਮਾਰਸ਼ਲ ਐਪਲਵਾਈਟ ਦਾ ਵਿਸ਼ਵਾਸ ਸੀ ਕਿ ਉਹ ਈਸਾ ਮਸੀਹ ਦਾ ਵਾਰਿਸ ਸੀ। ਉਸ ਦਾ ਇਹ ਵੀ ਵਿਸ਼ਵਾਸ ਸੀ ਕਿ ਉਹ ਸਾਰੇ ਖੁਦਕਸ਼ੀ ਕਰਕੇ ਧਰਤੀ ਛੱਡ ਕੇ ਸਵਰਗ ਵਿੱਚ ਪਹੁੰਚ ਜਾਣਗੇ। ਖੁਦਕਸ਼ੀ ਕਰਨ ਤੋਂ ਪਹਿਲਾਂ ਉਹਨਾਂ ਸਾਰੇ ਮੈਂਬਰਾਂ ਨੇ ਵਿਸ਼ੇਸ਼ ਤਰ੍ਹਾਂ ਦੀ ਪੋਸ਼ਾਕ ਪਹਿਨੀ ਅਤੇ ਬੜੇ ਤਰੀਕੇ ਨਾਲ ਆਪਣੀ ਯੋਜਨਾ ਮੁਤਾਬਿਕ ਰਸਮੋ ਰਿਵਾਜ਼ ਕਰਨ ਤੋਂ ਬਾਅਦ ਗੋਲੀਆਂ ਅਤੇ ਸ਼ਰਾਬ ਦਾ ਜ਼ਹਿਰੀਲਾ ਘੋਲ ਪੀ ਕੇ ਆਤਮ-ਹੱਤਿਆ ਕਰ ਲਈ। ਇਸ ਸਾਰੀ ਧਾਰਮਿਕ ਪ੍ਰਕਿਰਿਆ ਦਾ ਮਤਲਬ ਮਰਨਾ ਨਹੀਂ ਸੀ ਬਲਕਿ ਧਰਤੀ ਅਤੇ ਸ਼ਰੀਰ ਦੇ ਨਾਸ਼ਵਾਨ ਵਾਤਾਵਰਨ ਨੂੰ ਛੱਡ ਕੇ ਇੱਕ ਉਚੇਰੇ ਪੱਧਰ ਦੇ ਸਵਰਗ ਨੁਮਾ ਜੀਵਨ (ਕਾਲਪਨਿਕ ਸਵਰਗ) ਵਿੱਚ ਪਹੁੰਚਣਾ ਸੀ।

ਪਹਿਲੇ ਸਮੇਂ ਵਿੱਚ ਭਾਰਤ ਦੀਆਂ ਰਾਜਪੂਤ ਔਰਤਾਂ ਵਿੱਚ ਜੌਹਰ ਦੀ ਪ੍ਰਥਾ ਪ੍ਰਚਲਿਤ ਸੀ ਜਿਸ ਵਿੱਚ ਦੁਸ਼ਮਣ ਦੇ ਕਬਜੇ ਵਿੱਚ ਜਾਣ ਅਤੇ ਉਹਨਾਂ ਦੇ ਹੱਥੋਂ ਬੇਪਤ ਹੋਣ ਨਾਲੋਂ ਇਕੱਠਿਆਂ ਆਤਮ-ਹੱਤਿਆ ਕਰਨ ਦਾ ਚਲਨ ਸੀ। ਰਾਜਸਥਾਨ ਵਿੱਚ ਚਿੱਤੌੜ ਵਿਖੇ ਤਿੰਨ ਵਾਰ, ਸੰਨ 1303, 1535 ਅਤੇ 1568 ਵਿੱਚ, ਸੈਂਕੜੇ ਰਾਣੀਆਂ/ਔਰਤਾਂ ਨੇ ਸਮੂਹਿਕ ਤੌਰ ਤੇ ਆਤਮ-ਹੱਤਿਆ ਕੀਤੀ। ਦੂਜੇ ਵਿਸ਼ਵ ਯੁੱਧ ਦੇ ਆਖਿਰ ਵਿੱਚ ਜਰਮਨੀ ਵਿੱਚ ਸੈਂਕੜੇ ਲੋਕਾਂ ਨੇ ਆਤਮ-ਹੱਤਿਆ ਕਰ ਲਈ। ਇਹਨਾਂ ਵਿੱਚੋਂ ਸਭ ਤੋਂ ਵੱਧ ਜਾਨਾਂ ਜਰਮਨੀ ਦੇ ਸ਼ਹਿਰ ਡੈਮਿਨ (Demmin) ਵਿੱਚ ਆਤਮ-ਹੱਤਿਆ ਨਾਲ ਗਈਆਂ। ਇਹ ਸਭ ਕੁੱਝ ਜਰਮਨੀ ਦੀਆਂ ਦੁਸ਼ਮਣ ਫੌਜਾਂ ਦੀ ਜਿੱਤ ਤੋਂ ਬਾਅਦ ਉਹਨਾਂ ਦੇ ਤਸ਼ੱਦਦ ਦੀਆਂ ਅਫਵਾਹਾਂ/ਖਬਰਾਂ ਦੇ ਡਰ ਕਾਰਣ ਵਾਪਰਿਆ।

ਸਮੂਹਿਕ ਆਤਮ-ਹੱਤਿਆ ਵਾਂਗ ਹੋਰ ਸਮਾਜਿਕ ਵਰਤਾਰੇ ਵੀ ਇਸ ਵਿਵਹਾਰ ਨੂੰ ਪ੍ਰੋਤਸਾਹਿਤ ਕਰ ਸਕਦੇ ਹਨ। ਇਸ ਦੀ ਪ੍ਰਸਿੱਧ ਉਦਾਹਰਣ ਭਾਰਤ ਵਿੱਚ ਮੰਡਲ ਕਮਿਸ਼ਨ ਦੇ ਖਿਲਾਫ ਹੋਈਆਂ ਵਿਰੋਧ ਪ੍ਰਦਰਸ਼ਨ ਰੈਲੀਆਂ ਸੀ। ਇਸ ਵਿਰੋਧ ਦੌਰਾਨ ਵਿਦਿਆਰਥੀ ਵਰਗ ਬਹੁਤ ਭੜਕ ਗਿਆ ਸੀ ਅਤੇ ਬਹੁਤ ਥਾਵਾਂ ਤੇ ਹਿੰਸਾ ਵੀ ਵੇਖਣ ਵਿੱਚ ਆਈ। ਦਿੱਲੀ ਯੂਨੀਵਰਸਿਟੀ ਦੇ ਇੱਕ ਵਿੱਦਿਆਰਥੀ ਰਾਜੀਵ ਗੋਸੁਆਮੀ ਨੇ ਵਿਦਿਆਰਥੀਆਂ ਦੇ ਮੁਜਾਹਰੇ ਦੌਰਾਨ ਆਪਣੇ ਆਪ ਨੂੰ ਅੱਗ ਲਗਾ ਕੇ ਖੁਦਕਸ਼ੀ ਕਰ ਲਈ। ਇਸ ਦੀ ਦੇਖਾ ਦੇਖੀ ਦੇਸ਼ ਭਰ ਵਿੱਚ ਬਹੁਤ ਸਾਰੇ ਵਿਦਿਆਰਥੀਆਂ ਨੇ ਆਤਮ-ਹਤਿਆ ਕਰ ਲਈ, ਜਿੰਨਾ ਵਿੱਚੋਂ

ਜ਼ਿਆਦਾ ਤਰ ਨੇ ਜਲ ਕੇ ਆਤਮ-ਹਤਿਆ ਕੀਤੀ। ਬੇਸ਼ਕ ਪੀਪਲਜ਼ ਯੂਨਿਅਨ ਫਾਰ ਡੈਮੋਕਰੈਟਿਕ ਰਾਇਟਸ (P.U.D.R.) ਨੇ ਆਪਣੀ ਇਸ ਵਰਤਾਰੇ ਸੰਬੰਧੀ ਪੜਤਾਲ ਵਿੱਚ ਲਿਖਿਆ ਹੈ ਕਿ ਇਹਨਾਂ ਆਤਮ-ਹਤਿਆਵਾਂ ਵਿੱਚੋਂ ਜ਼ਿਆਦਾਤਰ ਵਿਅਕਤੀ ਗ਼ਰੀਬ ਅਤੇ ਸਤਾਏ ਹੋਏ ਨੌਜੁਆਨ ਸਨ ਜਿਨ੍ਹਾਂ ਦਾ ਪਿਛੋਕੜ ਵੀ ਤੰਗੀ ਤੁਰਸ਼ੀ ਵਾਲਾ ਜਾਂ ਦੁਖਦਾਈ ਸੀ, ਅਤੇ ਉਹਨਾਂ ਕੋਲ ਸਮਾਜਿਕ ਅਤੇ ਪਰਿਵਾਰਕ ਮਦਦ ਘੱਟ ਸੀ ਅਤੇ ਵੈਸੇ ਵੀ ਖੁਦਕਸ਼ੀ ਕਰਨ ਦੀਆਂ ਇਹਨਾਂ ਵਿੱਚ ਸੰਭਾਵਨਾਵਾ ਜ਼ਿਆਦਾ ਸਨ।

ਦੱਖਣੀ ਭਾਰਤ ਦੇ ਸੂਬੇ ਤਾਮਿਲਨਾਡੂ ਦੇ ਮਸ਼ਹੂਰ ਐਕਟਰ ਅਤੇ ਰਾਜਨੀਤਿਕ ਨੇਤਾ ਐਮ ਜੀ ਰਾਮਾਚੰਦਰਨ(1917-1987) ਜਿਸ ਨੂੰ ਐਮ ਜੀ ਆਰ (MGR) ਵੀ ਅਖਿਆ ਜਾਂਦਾ ਹੈ, ਦੀ ਮੌਤ ਤੇ ਸੰਨ 1987 ਵਿੱਚ ਸੂਬੇ ਵਿੱਚ ਬਹੁਤ ਹੱਲਾ-ਗੁੱਲਾ ਹੋਇਆ ਅਤੇ ਤਕਰੀਬਨ 30 ਸ਼ਰਧਾਲੂਆਂ ਨੇ ਆਤਮ-ਹੱਤਿਆ ਕਰ ਲਈ।

ਭਾਰਤ ਵਿੱਚ ਤਕਰੀਬਨ 60 ਫੀਸਦੀ ਲੋਕ ਖੇਤੀਬਾੜੀ ਤੇ ਨਿਰਭਰ ਕਰਦੇ ਹਨ। ਇਸ ਲਈ ਬਹੁਤ ਸਾਰੇ ਕਾਰਨਾਂ ਕਰਕੇ ਜਿਵੇਂ ਕਿ ਸੋਕਾ ਪੈਣਾ,ਹੋਰ ਕਾਰਣ ਕਰਕੇ ਫਸਲ ਦਾ ਨਾ ਹੋਣਾ ਜਾਂ ਉਜਾੜਾ ਹੋਣਾ, ਫਸਲ ਦਾ ਪੈਸਾ ਨਾ ਮਿਲਣਾ, ਕਰਜਾ ਸਿਰ ਹੋਣਾ, ਆਦਿ ਕਰਕੇ ਕਈ ਕਿਸਾਨ ਖੁਦਕਸ਼ੀ ਕਰ ਲੈਂਦੇ ਹਨ।

ਅਜਕੱਲ੍ਹ ਕਿਸੇ ਵੀ ਵਿਅਕਤੀ ਦਾ ਖੁਦਕਸ਼ੀ ਕਰਨ ਦਾ ਕਿੰਨਾ ਖਤਰਾ ਹੈ ਇਸ ਵਿਸ਼ੇ ਬਾਰੇ ਬਹੁਤ ਖੋਜ ਹੋਈ ਹੈ। ਇਹ ਇੱਕ ਮਨੋਵਿਗਿਆਨਕ ਅਤੇ ਕਾਨੂੰਨੀ ਮਸਲਾ ਹੈ। ਮਨੋਰੋਗ ਮਾਹਿਰ ਅਤੇ ਮਨੋਵਿਗਿਆਨੀ ਇਸ ਗੱਲ ਨੂੰ ਬੇਸ਼ਕ ਪੂਰੀ ਤਰ੍ਹਾ ਜਾਨਣ ਵਿੱਚ ਕਾਮਯਾਬ ਨਹੀਂ ਹੋਏ ਪਰ ਫਿਰ ਵੀ ਕਾਫੀ ਹੱਦ ਤੱਕ ਖੁਦਕਸ਼ੀ ਦੇ ਖਤਰੇ ਬਾਰੇ ਆਭਾਸ ਹੋ ਸਕਦਾ ਹੈ। ਇਸ ਲਈ ਇਹ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਖੁਦਕਸ਼ੀ ਨੂੰ ਕਿਸੇ ਵੀ ਤਰੀਕੇ ਨਾਲ ਰੋਕਿਆ ਜਾ ਸਕੇ। ਕਿਸੇ ਵੀ ਵਿਅਕਤੀ ਵਿੱਚ ਖੁਦਕਸ਼ੀ ਦਾ ਖਦਸ਼ਾ ਇਹਨਾਂ ਕਾਰਣਾਂ ਕਾਰਣ ਵੱਧਦਾ ਹੈ:

ਉਦਾਸੀ ਰੋਗ ਜਾਂ ਹੋਰ ਮਨੋਰੋਗ ਹੋਣਾ

ਨਸ਼ਿਆਂ ਵਿੱਚ ਗ੍ਰਸੇ ਹੋਣਾ।

ਪਹਿਲਾਂ ਕਦੇ ਖੁਦਕਸ਼ੀ ਦੀ ਕੋਸ਼ਿਸ਼।

ਪਰਿਵਾਰ ਵਿੱਚ ਪਹਿਲਾਂ ਕਿਸੇ ਨੇ ਖੁਦਕਸ਼ੀ ਕੀਤੀ ਹੋਣਾ।

ਪਰਿਵਾਰ ਵਿੱਚ ਕਲੇਸ਼ ਜਾਂ ਜ਼ਿਆਦਾ ਝਗੜੇ ਰਹਿਣਾ।

ਘਰ ਵਿੱਚ ਹਥਿਆਰ ਜਾਂ ਜ਼ਹਿਰ ਆਦਿ ਮੌਜੂਦ ਹੋਣਾ।

ਖੁਦਕਸ਼ੀ ਦੀ ਇੱਛਾ ਜਾਹਿਰ ਕਰਨਾ ਆਦਿ।

ਖੁਦਕਸ਼ੀ ਦੀ ਚੇਤਾਵਨੀ ਦੇ ਕੁਝ ਲੱਛਣ ਇਹ ਹੋ ਸਕਦੇ ਹਨ:-ਖੁਦਕਸ਼ੀ ਦੀਆਂ ਗੱਲਾਂ ਕਰਨੀਆਂ, ਮਰਨ ਬਾਰੇ ਖਿਆਲ ਜਤਾਉਣੇ, ਮਹਿਸੂਸ ਕਰਨਾ ਕਿ ਇਸ ਹਾਲਤ ਨਾਲੋਂ ਤਾਂ ਮਰਨਾ ਬਿਹਤਰ ਹੈ ਆਦਿ। ਜ਼ਿੰਦਗੀ ਵਿੱਚ ਫਸਿਆ ਮਹਿਸੂਸ ਕਰਨਾ, ਮਜਬੂਰ ਅਤੇ ਬੇਸਹਾਰਾ ਮਹਿਸੂਸ ਕਰਨਾ, ਮੁਸੀਬਤ ਵਿੱਚੋਂ ਨਿਕਲਣ ਦਾ ਕੋਈ ਵੀ ਰਸਤਾ ਨਜ਼ਰ ਨਾ ਆਉਣਾ, ਸਮਾਜ ਵਿੱਚ ਬੇਇਜ਼ਤ ਮਹਿਸੂਸ ਕਰਨਾ, ਜਾਂ ਕਲੰਕਿਤ ਮਹਿਸੂਸ ਕਰਨਾ, ਆਪਣੇ ਆਪ ਤੋਂ ਘਿਰਣਾ ਹੋਣਾ, ਦੋਸ਼ੀ ਜਾਂ ਵੱਡਾ ਗੁਨਾਹਗਾਰ ਮਹਿਸੂਸ ਕਰਨਾ, ਕਿਸੇ ਵੱਲੋਂ ਬਲੈਕਮੇਲ ਹੋਣਾ, ਆਪਣੇ ਆਪ ਆਪ ਨੂੰ ਨੁਕਸਾਨ ਪਹੁੰਚਾਣ ਦਾ ਵਿਵਹਾਰ ਕਰਨਾ, ਦੂਜਿਆਂ ਤੋਂ ਪਾਸੇ ਹੋ ਜਾਣਾ, ਆਪਣੀਆਂ ਸਾਰੀਆਂ ਚੀਜ਼ਾਂ ਠੀਕ ਠਾਕ ਕਰਨਾ ਜਾਂ ਜਾਇਦਾਦ ਸੰਬੰਧੀ ਮਸਲੇ ਵਸੀਅਤ ਜਾਂ ਵੰਡਵਾਰਾ ਆਦਿ ਕਰ ਦੇਣਾ, ਆਪਣੀਆਂ ਕੀਮਤੀ ਚੀਜ਼ਾ ਅਚਾਨਕ ਵੰਡ ਦੇਣਾ ਆਦਿ।

ਖੁਦਕਸ਼ੀ ਨੂੰ ਕਾਫੀ ਹੱਦ ਤੱਕ ਰੋਕਿਆ ਜਾ ਸਕਦਾ ਹੈ। ਜੇ ਕੋਈ ਵੀ ਵਿਅਕਤੀ ਖੁਦਕਸ਼ੀ ਬਾਰੇ ਸੋਚਦਾ ਹੈ ਤਾਂ ਉਸ ਨੂੰ ਆਪਣੇ ਕਿਸੇ ਨਜ਼ਦੀਕੀ ਸੰਬੰਧੀ ਜਾਂ ਦੋਸਤ/ਸਹੇਲੀ ਦੀ ਮਦਦ ਲੈਣੀ ਚਾਹੀਦੀ ਹੈ ਅਤੇ ਇਸ ਬਾਰੇ ਨਿਸੰਗ ਗੱਲ ਕਰਨੀ ਚਾਹੀਦੀ ਹੈ। ਜੇ ਅਜੇਹੀ ਗੱਲ ਕਰਨ ਤੋਂ ਸ਼ਰਮ ਮਹਿਸੂਸ ਹੋਵੇ ਤਾਂ ਕਿਸੇ ਚੰਗੇ ਤਜਰਬੇਕਾਰ ਮਨੋਰੋਗ ਮਾਹਿਰ ਜਾਂ ਸਇਕੋਲੋਜਿਸਟ/ਕਾਊਂਸਲਰ ਦੀ ਮਦਦ ਲੈਣੀ ਚਾਹੀਦੀ ਹੈ। ਜੇ ਘਰ ਦਾ ਕੋਈ ਮੈਂਬਰ ਜਾਂ ਰਿਸ਼ਤੇਦਾਰ ਜਾਂ ਦੋਸਤ/ਸਹੇਲੀ ਆਦਿ ਆਪਣੇ ਕਿਸੇ ਨਜ਼ਦੀਕੀ ਵਿਅਕਤੀ ਬਾਰੇ ਕੋਈ ਮਰਨ ਸੰਬੰਧੀ ਖਦਸ਼ਾ ਮਹਿਸੂਸ ਕਰੇ ਤਾਂ ਵੀ ਕੁਝ ਕਦਮ ਇਸ ਦੇ ਬਚਾਅ ਲਈ ਚੁੱਕੇ ਜਾ ਸਕਦੇ ਹਨ। ਪੀੜਤ ਵਿਅਕਤੀ ਨਾਲ ਠਰੰਮੇ ਨਾਲ ਸਾਰਿਆਂ ਤੋਂ ਪਾਸੇ ਹੋ ਕੇ ਪਿਆਰ ਅਤੇ ਹਮਦਰਦੀ ਨਾਲ ਗੱਲਬਾਤ ਕਰਨੀ ਚਾਹੀਦੀ ਹੈ। ਉਸ ਦੇ ਜ਼ਿੰਦਗੀ ਦੇ ਮਸਲਿਆਂ ਜਾਂ ਹੋਰ ਮੁਸੀਬਤਾਂ ਬਾਰੇ ਪਿਆਰ ਨਾਲ ਗੱਲ ਕਰਨੀ ਚਾਹੀਦੀ ਹੈ। ਗੱਲਬਾਤ ਵੇਲੇ ਇਹ ਭਰੋਸਾ ਬਹੁਤ ਦ੍ਰਿੜਤਾ ਨਾਲ ਦੁਆਣਾ ਚਾਹੀਦਾ ਹੈ ਕਿ ਉਸ ਦੇ ਇਹਨਾਂ

ਮਸਲਿਆਂ ਬਾਰੇ ਕਿਸੇ ਵੀ ਹੋਰ ਨਾਲ ਗੱਲਬਾਤ ਨਹੀਂ ਕੀਤੀ ਜਾਵੇਗੀ ਜਾਂ ਉਸ ਦੀ ਸਹਿਮਤੀ ਤੋਂ ਬਿਨਾਂ ਨਹੀ ਕੀਤੀ ਜਾਵੇਗੀ। ਜੇ ਪਰਿਵਾਰ ਦੇ ਕਿਸੇ ਨੌਜੁਆਨ ਲੜਕੇ ਜਾਂ ਲੜਕੀ ਤੋਂ ਕੋਈ ਗਲਤੀ ਹੋਈ ਹੈ ਤਾਂ ਉਸ ਵਕਤ ਉਸ ਨਾਲ ਗੁੱਸੇ ਦੀ ਬਜਾਏ ਪਿਆਰ ਅਤੇ ਸਤਿਕਾਰ ਨਾਲ ਹੀ ਗੱਲਬਾਤ ਕਰਨੀ ਚਾਹੀਦੀ ਹੈ ਅਤੇ ਉਸ ਵਿਅਕਤੀ ਦੇ ਮਸਲੇ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ ਅਤੇ ਉਸ ਮਸਲੇ ਨੂੰ ਸਹੀ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਪਰ ਜੇ ਉਸ ਮਸਲੇ ਵਿੱਚੋ ਨਿਕਲਣ ਦਾ ਕੋਈ ਰਸਤਾ ਨਜਰ ਨਾ ਆਉਂਦਾ ਹੋਵੇ ਤਾਂ ਪੀੜਤ ਵਿਅਕਤੀ ਦੀ ਰਜ਼ਾਮੰਦੀ ਨਾਲ ਕਿਸੇ ਸਿਆਣੇ ਵਿਅਕਤੀ ਦੀ ਸਲਾਹ ਲਈ ਜਾ ਸਕਦੀ ਹੈ ਅਤੇ ਲੋੜ ਪੈਣ ਤੇ ਕਿਸੇ ਤਜਰਬੇਕਾਰ ਮਨੋਰੋਗ ਮਾਹਿਰ ਜਾਂ ਸਾਇਕੋਲੋਜਿਸਟ /ਕਾਉਂਸਲਰ ਦੀ ਸਲਾਹ ਲੈਣੀ ਚਾਹੀਦੀ ਹੈ ਅਤੇ ਜੇ ਕੋਈ ਮਨੋਰਗ ਜਿਵੇ ਕਿ ਉਦਾਸੀ ਰੋਗ ਆਦਿ ਦਾ ਸ਼ੱਕ ਹੋਵੇ ਤਾਂ ਇਸ ਦੇ ਇਲਾਜ ਦਾ ਪ੍ਰਬੰਧ ਜਰੂਰ ਕਰਨਾ ਚਾਹੀਦਾ ਹੈ ਅਤੇ ਇਸ ਵਿੱਚ ਕੋਈ ਹਿਚਕਿਚਾਹਟ, ਸ਼ਰਮ ਜਾਂ ਦੇਰੀ ਨਹੀਂ ਕਰਨੀ ਚਾਹੀਦੀ। ਇਹ ਗੱਲ ਸਾਰਿਆਂ ਨੂੰ ਜ਼ਰੂਰ ਯਾਦ ਰੱਖਣੀ ਚਾਹੀਦੀ ਹੈ ਕਿ ਜੇ ਆਪਾਂ ਸਾਰੇ ਸਤਰਕ ਰਹੀਏ ਤਾਂ ਖੁਦਕਸ਼ੀ ਹੋਣ ਦਾ ਆਭਾਸ ਹੋਣ ਤੇ ਇਸ ਨੂੰ ਕਾਫੀ ਹੱਦ ਤੱਕ ਰੋਕਿਆ ਜਾ ਸਕਦਾ ਹੈ।

ਬੇਸ਼ਕ ਇਸ ਵਕਤ ਖੁਦਕਸ਼ੀ ਦੀ ਕੋਸ਼ਿਸ਼ ਇੱਕ ਸਜਾ-ਯੋਗ ਅਪਰਾਧ ਹੈ ਪਰ ਹੁਣ ਭਾਰਤ ਸਰਕਾਰ ਇਸ ਸੰਬੰਧੀ ਕਾਨੂੰਨ ਦੀ ਧਾਰਾ 309 ਨੂੰ ਖਤਮ ਕਰਨ ਦਾ ਉਪਰਾਲਾ ਕਰ ਰਹੀ ਹੈ ਜਿਹੜਾ ਕਿ ਇੱਕ ਸਰਾਹਨਾ ਯੋਗ ਕਦਮ ਹੈ ਕਿਉਂਕਿ ਫਿਰ ਕਿਸੇ ਵੀ ਪੀੜਤ ਵਿਅਕਤੀ ਨੂੰ ਬਿਨਾਂ ਝੂਠ ਦਾ ਆਸਰਾ ਲਏ ਲੋੜੀਂਦੀ ਮਦਦ ਲੈਣੀ ਅਸਾਨ ਹੋ ਜਾਵੇਗੀ।

ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ/ਨਸ਼ਾ ਛੁਡਾਊ ਵਿਭਾਗ,
ਰਜਿੰਦਰਾ ਹਸਪਤਾਲ,ਪਟਿਆਲਾ

## ਇਕਾਈਆਂ ਨੂੰ ਸਹਾਇਤਾ

**ਇਕਾਈ ਭੀਖੀ :**

ਡਾ.ਭਰਪੂਰ ਸਿੰਘ, ਮੁਖੀ ਮਾਨਸਿਕ ਸਿਹਤ ਵਿਭਾਗ, ਭੀਖੀ ਆਪਣੇ ਪਿਤਾ ਸ੍ਰੀ ਪਿਆਰਾ ਸਿੰਘ ਦੇ ਸ਼ੋਕ ਸਮਾਗਮ 'ਤੇ 1100

**ਇਕਾਈ ਬਰਗਾੜੀ :**

ਹਰਵਿੰਦਰ ਟੋਨੀ, ਇਟਲੀ ਆਪਣੇ ਪਿਤਾ ਦੇ ਸ਼ੋਕ ਸਮਾਗਮ 'ਤੇ 1100

ਕ੍ਰਿਸ਼ਨ ਬਰਗਾੜੀ ਦੇ ਪਰਿਵਾਰ ਵੱਲੋਂ ਪੋਤੀ ਦੇ ਜਨਮ 'ਤੇ 1100

**ਇਕਾਈ ਭਾਈ ਰੂਪਾ :**

ਡਾ.ਨਿਰਪਾਲ ਸਿੰਘ, ਭਾਈਰੂਪਾ ਆਪਣੀ ਮਾਤਾ ਗੁਰਦਿਆਲ ਕੌਰ ਦੇ ਸ਼ੋਕ ਸਮਾਗਮ 'ਤੇ 500

ਡਾ.ਸੁਮੀਤ ਮਿੱਤਲ, ਰਾਮਪੁਰਾ ਫੂਲ ਉਨ੍ਹਾਂ ਦੇ ਦਾਦਾ ਤੇ ਦਾਦੀ ਦੇ ਸਮਾਗਮ 'ਤੇ 1100

ਖੁਸ਼ਪ੍ਰੀਤ ਸਿੰਘ ਪਤਨੀ ਸ੍ਰੀ ਸੁਰਮਕੁਖ ਸਿੰਘ ਸਿੱਧੂ, ਬੀ.ਕੇ.ਯੂ. ਵੱਲੋਂ ਪ੍ਰਨੀਤ ਕੌਰ ਅਤੇ ਹਰਮੀਤ ਸਿੰਘ ਦੇ ਜਨਮ ਦਿਨ 'ਤੇ 1100

ਸੁਖਦੇਵ ਸਿੰਘ ਜੇ.ਈ., ਭਾਈ ਰੂਪਾ ਵੱਲੋਂ ਮਾਤਾ ਸੁਦਾ ਕੌਰ ਦੇ ਸ਼ੋਕ ਸਮਾਗਮ 'ਤੇ 1000

**ਇਕਾਈ ਲੌਂਗੋਵਾਲ :**

ਬਲਬੀਰ ਚੰਦ ਲੌਂਗੋਵਾਲ ਵੱਲੋਂ ਆਪਣੀ ਮਾਤਾ ਭਾਗਵੰਤੀ ਦੇਵੀ ਦੇ ਸਤਿਕਾਰ ਸਮਾਗਮ ਤੇ 2000

**ਇਕਾਈ ਬਠਿੰਡਾ :**

ਕਿਰਨ ਪਬਲਿਕ ਸਕੂਲ, ਕਰਤਾਰ ਬਸਤੀ, ਬਠਿੰਡਾ 500

ਨੈਨਸੀ ਮਹਾਜਨ ਪਤਨੀ ਕਰਨਲ ਪ੍ਰਸ਼ਾਂਤ ਮਹਾਜਨ (ਬਠਿੰਡਾ ਛਾਉਣੀ) 3000

ਕਿਰਨ ਪਬਲਿਕ ਸਕੂਲ, ਅਮਰਪੁਰਾ ਬਸਤੀ, ਬਠਿੰਡਾ 500

**ਇਕਾਈ ਮਾਨਸਾ :**

ਮਾਸਟਰ ਸੁਰਜੀਤ ਸਿੰਘ ਗੇਹਲੇ ਵੱਲੋਂ ਆਪਣੇ ਪਿਤਾ ਦੀ ਯਾਦ ਵਿੱਚ

(ਰਾਹੀਂ ਮਾਸਟਰ ਗੁਰਪਿਆਰ ਕੋਟਲੀ) 500

**ਇਕਾਈ ਖਰੜ :**

ਮਾਸਟਰ ਜਰਨੈਲ ਸਿੰਘ ਸਹੋੜਾ ਵੱਲੋਂ ਆਪਣੇ ਬੇਟੇ ਹਰਸਿਮਰਨ ਦੇ ਵਿਆਹ ਮੌਕੇ 1000

## ਬ੍ਰਹਿਮੰਡ ਯਾਤਰਾ



# ਨੈਪਚੂਨ-ਗਣਿਤ ਦੁਆਰਾ ਲੱਭਿਆ ਗ੍ਰਹਿ

ਡਾ. ਅਵਤਾਰ ਸਿੰਘ ਢੀਂਡਸਾ



ਬ੍ਰਹਿਮੰਡ ਯਾਤਰਾ 'ਤੇ ਜਾਣ ਵਾਲੇ ਸਾਥੀਓ, ਕੀ ਤੁਸੀਂ ਪਹਿਲਾਂ ਮੇਰੇ ਇੱਕ ਪ੍ਰਸ਼ਨ ਦਾ ਉੱਤਰ ਲੱਭਣ ਦਾ ਯਤਨ ਕਰੋਗੇ ? ਤੁਹਾਡੇ ਵਿਚਾਰ ਅਨੁਸਾਰ ਬਰਫ਼ ਦੇ ਸਭ ਤੋਂ ਵੱਡੇ ਗੋਲੇ ਕਿੱਡੇ ਕੁ ਅਕਾਰ ਦੇ ਹੁੰਦੇ ਹੋਣਗੇ। ਸ਼ਾਇਦ ਤੁਹਾਡਾ ਉੱਤਰ ਹੋਵੇਗਾ ਕਿ ਇਹ ਗੋਲੇ ਵੱਧ ਤੋਂ ਵੱਧ ਪ੍ਰਿਥਵੀ ਉੱਪਰ ਪਈ ਹੋਈ ਸਾਰੀ ਬਰਫ਼ ਜਿੰਨੇ ਵੱਡੇ ਹੋ ਸਕਦੇ ਨੇ... ਅਤੇ ਸਾਇਦ ਕਦੇ ਇਸ ਬਾਰੇ ਅੰਦਾਜ਼ਾ ਲਾਇਆ ਵੀ ਨਾ ਹੋਵੇ ਕਿ ਕੀ ਬਰਫ਼ ਤੋਂ ਵੀ ਠੰਡੀ ਕੋਈ ਹੋਰ ਬਰਫ਼ ਹੁੰਦੀ ਹੈ? ਹਾਂ, ਹੁੰਦੀ ਹੈ ਲਓ ਸੁਣੋ, ਬਰਫ਼ ਤੋਂ ਵੀ ਠੰਡੇ ਬਰਫ਼ ਦੇ ਵੱਡੇ-ਵੱਡੇ




ਗੋਲਿਆਂ ਬਾਰੇ। ਤੁਸੀਂ ਜਰੂਰ ਜਾਣਨ ਲਈ ਉਤਾਵਲੇ ਹੋਵੋਗੇ ਕਿ ਅਜਿਹੇ ਗੋਲੇ ਕਿੱਥੇ ਮਿਲਦੇ ਹਨ? ਜੇਕਰ ਸੂਰਜ ਅਤੇ ਪ੍ਰਿਥਵੀ ਦੀ ਦੂਰੀ 15 ਕਰੋੜ ਕਿਲੋਮੀਟਰ ਨੂੰ 1 ਖਗੋਲੀ ਇਕਾਈ (Astronomical Unit-AU) ਮੰਨ ਲਈਏ ਤਾਂ ਦੋ ਬਰਫੀਲੇ ਗੋਲੇ ਮਿਲਦੇ ਹਨ... ਇੱਕ ਸੂਰਜ ਤੋਂ 19 ਗੁਣਾਂ ਦੂਰੀ ਉਪਰ ਅਤੇ ਦੂਜਾ 30 ਗੁਣਾਂ ਦੂਰੀ ਉੱਪਰ। ਭਾਵ ਕ੍ਰਮਵਾਰ ਯੂਰੇਨਸ ਅਤੇ ਨੈਪਚੂਨ। ਨੈਪਚੂਨ ਪ੍ਰਿਥਵੀ ਤੋਂ 17 ਗੁਣਾਂ ਵੱਡਾ ਹੈ ਇਸਦਾ ਅਰਧ ਵਿਆਸ 24,622 ਕਿਲੋਮੀਟਰ ਹੈ ਜਦੋਂ ਕਿ ਪ੍ਰਿਥਵੀ ਦਾ ਸਿਰਫ਼ 6,500 ਕਿਲੋਮੀਟਰ ਹੈ ਫਿਰ ਵੀ ਅਸੀਂ ਪ੍ਰਿਥਵੀ ਤੋਂ ਇਸਨੂੰ ਬਿਨਾਂ ਦੂਰਬੀਨ ਤੋਂ ਨਹੀਂ ਵੇਖ ਸਕਦੇ।



ਪਰ ਧੰਨ ਹਨ ਸਾਡੇ ਜ਼ੋਤਿਸ਼ੀ... ਜਿਹੜੇ ਬਿਨਾਂ ਵੇਖਿਆਂ ਹੀ ਇਸਦਾ ਅਸਰ ਮਨੁੱਖਾਂ ਉਪਰ ਦੱਸ ਰਹੇ ਹਨ। ਅੱਜ ਕੱਲ੍ਹ ਜਨਵਰੀ 2015 ਵਿਚ ਇਸਨੂੰ ਕੁੰਭ (Aquaris) ਰਾਸ਼ੀ ਵਿਚ ਦੂਰਬੀਨ ਦੀ ਮੱਦਦ ਨਾਲ ਹੀ ਵੇਖਿਆ ਜਾ ਸਕਦਾ ਹੈ।

ਸਾਥੀਓ , ਯੂਰੇਨਸ ਦੀ ਯਾਤਰਾ ਸਮੇਂ ਮੈਂ ਤੁਹਾਡੇ ਨਾਲ ਇਹ ਦੱਸਣ ਦਾ ਵਾਅਦਾ ਕੀਤਾ ਸੀ ਕਿ ਯੂਰੇਨਸ ਨੂੰ ਉਸਦੇ ਗ੍ਰਹਿ-ਪੱਥ ਤੋਂ ਭਟਕਾਉਣ ਵਾਲਾ ਉਸ ਤੋਂ ਦੂਰ... ਕੋਈ ਹੋਰ ਕਾਰਨ ਵੀ ਹੋ ਸਕਦਾ ਹੈ। ਆਪਣੇ ਵਾਅਦੇ ਅਨੁਸਾਰ ਚਲੋ ਚਾਲੇ ਪਾਓ... ਇਸ ਕਾਰਨ ਨੂੰ ਲੱਭਣ ਲਈ... ਭਾਵ ਤਿਆਰ ਹੋ ਜਾਓ ਨੈਪਚੂਨ ਵੱਲ ਉਡਾਣ ਭਰਨ ਲਈ। ਇਹ ਅੰਦਾਜ਼ਾ ਲਗਾਇਆ ਗਿਆ ਕਿ ਕੀ ਯੂਰੇਨਸ ਤੋਂ ਦੂਰ ਕੋਈ ਹੋਰ ਗ੍ਰਹਿ ਵੀ ਹੋ ਸਕਦਾ ਹੈ ਜੋ ਯੂਰੇਨਸ ਨੂੰ ਆਪਣੇ ਰਸਤੇ ਤੋਂ ਭਟਕਾ ਰਿਹਾ ਹੋਵੇ। ਸੋਚ ਠੀਕ ਨਿਕਲੀ। ਸੰਨ 1845 ਈ: ਨੂੰ ਅੰਗਰੇਜ ਹਿਸਾਬਦਾਨ "ਜੌਹਨ ਕਾਊਚ ਐਡਮਜ਼" (John Couch Adams) ਨੇ ਯੂਰੇਨਸ ਤੋਂ ਦੂਰ ਅੱਠਵੇਂ ਗ੍ਰਹਿ ਦੀ ਸਥਿਤੀ ਬਾਰੇ ਗਣਿਤਕ ਗਣਨਾ ਅਨੁਸਾਰ ਪਰਿਕਲਪਨਾ ਕਰ ਦਿੱਤੀ ਸੀ। ਸਾਥੀਓ , ਇਹ ਇਕੋ ਇੱਕ ਗ੍ਰਹਿ ਹੈ ਜਿਸਨੂੰ ਗਣਿਤ ਦੀ ਮੱਦਦ ਨਾਲ ਲੱਭਿਆ ਗਿਆ ਸੀ। ਪਰ ਪੂਰੇ ਇੰਗਲੈਂਡ ਵਿੱਚ ਉਸਦੀ ਗੱਲ ਵੱਲ ਕਿਸੇ ਨੇ ਧਿਆਨ ਹੀ ਨਾ ਦਿੱਤਾ। ਉਂਝ ਸੰਨ 1612-13 ਵਿਚ ਗੈਲਿਲੀਓ ਨੇ ਇਸਨੂੰ ਵੇਖ ਲਿਆ ਸੀ ਪਰ

ਉਸਨੇ ਇਸਨੂੰ ਇੱਕ ਸਥਿਰ ਤਾਰਾ ਹੀ ਮੰਨਿਆ ਸੀ।

ਵਿਚਾਰਾ... "ਜੌਹਨ ਐਡਮਜ"। ਲੋਕਾਂ ਨੇ ਜਰੂਰ ਸੋਚਿਆ ਹੋਣੈ ਕਿ ਐਵੇਂ ਗੱਪ ਮਾਰਦਾ ਹੈ। ਲੋਕਾਂ ਨੇ ਇਸਨੂੰ ਸੰਜੀਦਗੀ ਨਾਲ ਨਹੀਂ ਲਿਆ। ਪ੍ਰੰਤੂ ਉਸੇ ਸਮੇਂ ਫਰਾਂਸੀਸੀ




ਤਾਰਾ-ਵਿਗਿਅਨੀ "ਓਰਬੇਨ ਲੀ ਵੈਰੀਅਰ" (Urbain Le Verrier), ਨੇ ਆਪਣੇ ਤੌਰ ਤੇ "ਜੌਹਨ ਐਡਮਜ" ਵਰਗਾ ਹੀ ਐਲਾਨ ਕਰ ਦਿੱਤਾ। ਉਸਨੇ "ਬਰਲਿਨ ਦੂਰਬੀਨ" ਦੇ ਵਿਗਿਆਨੀ "ਜੋਹਨ ਗੌਟਫਰਾਈਡ ਗੈਲੇ" (Johann Galle) ਅਤੇ "ਹੈਨਰਿਚ ਲੁਡਵਿਗ ਡੇਅਰੈਸਟ" ਨੂੰ ਆਪਣੇ ਅੰਦਾਜੇ ਲਿਖਤੀ ਰੂਪ ਵਿੱਚ 23 ਸਤੰਬਰ 1846 ਨੂੰ ਭੇਜ ਦਿੱਤੇ। ਦੋਵਾਂ ਵਿਗਿਆਨੀਆਂ "ਗੈਲੇ ਅਤੇ ਲੁਡਵਿਗ" ਨੇ "ਵੈਰੀਅਰ" ਦੁਆਰਾ ਸੁਝਾਏ ਗਏ ਸਥਾਨ ਉੱਪਰ ਹੀ ਇੱਕ ਦਰਜੇ ਦੇ ਕੋਣ ਦੇ ਅੰਦਰ-ਅੰਦਰ ਅੱਠਵੇਂ ਪਰੰਤੂ ਨਵੇਂ ਗ੍ਰਹਿ "ਨੈਪਚੂਨ" ਨੂੰ ਲੱਭ ਲਿਆ।

ਫਿਰ ਮੁਸ਼ਕਿਲ ਖੜੀ ਹੋ ਗਈ ਕਿ ਇਸਦਾ ਨਾਮ ਕੀ ਰੱਖਿਆ ਜਾਵੇ? ਪਹਿਲਾਂ ਪਹਿਲ ਇਸਨੂੰ "ਯੂਰੇਨਸ ਤੋਂ ਪਾਰ ਦਾ ਗ੍ਰਹਿ" ਕਿਹਾ ਗਿਆ... ਫਿਰ ਇਸਨੂੰ ਫਰਾਂਸੀਸੀ ਤਾਰਾ-ਵਿਗਿਅਨੀ "ਓਰਬੇਨ ਲੀ ਵੈਰੀਅਰ" ਦੇ ਕਾਰਨ "ਲੀ ਵੈਰੀਅਰ ਗ੍ਰਹਿ" ਕਿਹਾ ਜਾਣ ਲੱਗਾ।"ਗੈਲੇ" ਨੇ ਇਸਨੂੰ 'ਜੈਨੁਸ' (Janus) ਨਾਮ ਦਿੱਤਾ । ਕਈਆਂ ਨੇ ਇਸਦਾ ਨਾਂ ਇਸਦੇ ਸਮੁੰਦਰ ਵਰਗੇ ਨੀਲੇ ਰੰਗ ਕਾਰਨ 'ਓਸੀਨਸ' (Oceanus) ਰੱਖਿਆ। ਪ੍ਰੰਤੂ 'ਮਿਸਟਰ ਓਰਬੇਨ' ਜਿਸਨੇ ਇਸਨੂੰ ਲੱਭਿਆ ਸੀ ਨੇ ਕਿਹਾ ਕਿ ਨਾਂ ਰੱਖਣ ਦਾ ਅਧਿਕਾਰ ਵੀ ਉਸਦਾ ਹੈ... ਅੰਤ ਉਸਨੇ ਇਸਦਾ ਨਾਮ 'ਨੈਪਚੂਨ' (ਰੋਮਨ ਸਮੁੰਦਰ ਦਾ ਦੇਵਤਾ) ਰੱਖਿਆ... ਜਿਸਨੂੰ ਅੰਤਰਰਾਸ਼ਟਰੀ ਤਾਰਾ ਵਿਗਿਆਨੀ ਯੂਨੀਅਨ ਨੇ ਸਿਧਾਂਤਕ ਤੌਰ ਤੇ ਮੰਨ ਲਿਆ। ਉਸ ਸਮੇਂ ਦੁਨੀਆ ਭਰ ਦੇ ਜ਼ੋਤਿਸ਼ੀਆਂ ਨੂੰ ਇਸ ਬਾਰੇ ਪਤਾ ਨਹੀਂ ਸੀ । ਬਸ ਜਿਉਂ ਹੀ ਪਤਾ ਲੱਗਿਆ . ਆਪਣੀਆਂ ਜ਼ੰਤਰੀਆਂ ਵਿਚ ਇਸਨੂੰ ਵੀ ਸਿੰਗਾਰ ਲਿਆ।

ਤੁਹਾਡੀ ਉਤਸੁਕਤਾ ਤੋਂ ਲਗ ਰਿਹਾ ਹੈ ਕਿ ਇੱਕ ਪ੍ਰਸ਼ਨ ਤੁਹਾਨੂੰ ਜਰੂਰ ਤੰਗ ਕਰ ਰਿਹਾ ਹੋਣਾ ਹੈ... ਕਿ ਸਾਡੇ ਸੂਰਜੀ ਪਰਿਵਾਰ ਵਿੱਚ ਅਕਾਰ ਦੇ ਹਿਸਾਬ ਨਾਲ ਨੈਪਚੂਨ ਦੀ ਕਿਹੜੀ ਪੁਜੀਸ਼ਨ ਹੈ?...ਅਕਾਰ ਦੇ ਹਿਸਾਬ ਨਾਲ ਬ੍ਰਹਿਸਪਤੀ, ਸ਼ਨੀ ਅਤੇ ਯੂਰੇਨਸ ਤੋਂ ਬਾਅਦ ਇਸ ਨੂੰ ਚੌਥਾ ਦਰਜਾ ਹਾਸਿਲ ਹੈ। ਮਤਲਬ ਇਸ ਦਾ ਵਿਆਸ ਹੈ 49,500 ਕਿਲੋ ਮੀਟਰ।ਪ੍ਰੰਤੂ ਪੁੰਜ ਦੇ ਹਿਸਾਬ ਨਾਲ ਇਹ ਆਉਂਦਾ ਹੈ... ਤੀਜੇ ਸਥਾਨ ਤੇ। ਮਤਲਬ ਇਹ ਕਿ ਇਸਦਾ ਪੁੰਜ ਯੂਰੇਨਸ ਤੋਂ ਵੱਧ ਹੈ... $1.03x10^{26}$ ਕਿਲੋਗ੍ਰਾਮ ਅਤੇ ਇਸ ਦੀ ਘਣਤਾ ਤਾਂ ਵੱਡੇ ਗੈਸੀ ਗ੍ਰਹਿਆਂ (ਬ੍ਰਹਿਸਪਤੀ, ਸ਼ਨੀ) ਤੋਂ ਵੀ ਵੱਧ ਹੈ।ਮਤਲਬ 1.66 ਗ੍ਰਾਮ ਪ੍ਰਤੀ ਘਣ ਸੈ.ਮੀ.।

ਸਾਥੀਓ ਸੂਰਜ ਤੋਂ ਦੂਰੀ ਦੀ ਹਿਸਾਬ ਨਾਲ ਇਹ ਤਾਂ ਸੂਰਜ ਤੋਂ ਅੱਠਵੇਂ ਸਥਾਨ ਉੱਪਰ ਸੂਰਜ ਦੁਆਲੇ ਚੱਕਰ ਕੱਢ ਰਿਹਾ ਹੈ, ਫੇਰ ਤਾਂ ਇਹ ਸਚੁਮੁੱਚ ਹੀ "ਬਰਫ ਦਾ ਗੋਲਾ" ਹੋਇਆ। ਇਸ ਦਾ ਤਾਪਮਾਨ ਜੀਰੋ ਦਰਜੇ ਤੋਂ ਵੀ 216 ਦਰਜੇ ਥੱਲੇ ਹੈ, ਭਾਵ -$216^{\circ}$ ਸੈਲਸੀਅਸ।

ਚਲੋ ਸਾਥੀਓ, ਤਿਆਰ ਹੋ ਜਾਓ ਸਾਡੇ ਸੂਰਜੀ ਪਰਿਵਾਰ ਦੇ ਅੱਠਵੇਂ ਮੈਂਬਰ ਨੈਪਚੂਨ ਕੋਲ ਜਾਣ ਲਈ। ਪ੍ਰੰਤੂ ਯੂਰੇਨਸ ਦੀ ਗ੍ਰਹਿ-ਖਿੱਚ (Gravity) ਤੋਂ ਬਚ ਕੇ ਨਿਕਲਣ ਲਈ (Escape Velocity) ਸਾਡੇ ਪੁਲਾੜੀ ਜ਼ਹਾਜ ਨੂੰ 1 ਸੈਕਿੰਡ ਵਿਚ 21 ਕਿਲੋਮੀਟਰ ਤੋਂ ਵੱਧ ਤਹਿ ਕਰਨੇ ਪੈਣਗੇ । ਤੁਹਾਨੂੰ ਯਾਦ ਹੀ ਹੋਵੇਗਾ ਕਿ ਪ੍ਰਿਥਵੀ ਦੀ ਖਿੱਚ ਤੋਂ ਬਚ ਕੇ ਨਿਕਲਣ ਲਈ ਸਾਡੇ ਪੁਲਾੜੀ ਜ਼ਹਾਜ ਨੂੰ 1 ਸੈਕਿੰਡ ਵਿਚ 12 ਕਿਲੋਮੀਟਰ ਹੀ ਤਹਿ ਕਰਨੇ ਪਏ ਸੀ। ਸਾਨੂੰ ਯੂਰੇਨਸ ਤੋਂ ਨੈਪਚੂਨ ਤੱਕ ਪਹੁੰਚਣ ਲਈ 1 ਅਰਬ 53 ਕਰੋੜ ਕਿਲੋਮੀਟਰ ਦੀ ਦੂਰੀ ਤਹਿ ਕਰਨੀ ਪੈਣੀ ਹੈ।




ਜੇਕਰ ਸਾਡਾ ਪੁਲਾੜੀ ਜ਼ਹਾਜ 1 ਸੈਕਿੰਡ ਵਿਚ 21 ਕਿਲੋਮੀਟਰ ਤਹਿ ਕਰੇ ਫਿਰ ਵੀ ਯੂਰੇਨਸ ਤੋਂ ਨੈਪਚੂਨ ਤੱਕ ਪਹੁੰਚਣ ਲਈ 2 ਸਾਲ 8 ਕੁ ਮਹੀਨੇ ਦਾ ਸਮਾਂ ਤਾਂ ਲੱਗ ਹੀ ਜਾਵੇਗਾ। ਪਰ ਅਸੀਂ ਤਾਂ ਆਪਣੇ ਕਲਪਨਾ ਰੂਪੀ ਜ਼ਹਾਜ ਉਪਰ ਸਵਾਰ ਹਾਂ ।

ਚਲੋ ਵੇਖਦੇ ਹਾਂ ਇਸਦੇ ਨੇੜੇ ਦਾ ਨਜ਼ਾਰਾ... ਦੋਸਤੋ ਔਹ ਵੇਖੋ ਨੈਪਚੂਨ ਦੇ ਆਲੇ-ਦੁਆਲੇ 14 ਚੰਨ ਘੁੰਮਦੇ ਹਨ। "ਟਰਾਈਟਨ" ਇਹਨਾਂ ਸਭ ਵਿੱਚੋਂ ਵੱਡਾ ਚੰਨ ਹੈ। ਜਿਸ ਨੂੰ ਕਿ ਅੰਗਰੇਜ ਤਾਰਾ ਵਿਗਿਆਨੀ "ਵਿਲੀਅਮ ਲਾਜੈੱਲ" ਨੇ ਯੂਰੇਨਸ ਦੀ ਖੋਜ ਤੋਂ ਬਾਅਦ 17ਵੇਂ ਦਿਨ ਹੀ ਖੋਜ ਲਿਆ ਸੀ। ਇਸ ਚੰਨ ਉੱਪਰ ਨਾਈਟਰੋਜਨ ਅਤੇ ਮੀਥੇਨ ਦਾ ਵਾਯੂਮੰਡਲ ਵੀ ਹੈ। ਦੋਸਤੋ, ਟਰਾਈਟਨ ਸੂਰਜੀ ਪਰਿਵਾਰ ਦੇ ਚੰਨਾਂ ਤੋਂ ਅਕਾਰ ਵਿਚ ਵੱਡਾ ਹੈ। ਇਸ ਉਪਰ ਤਾਪਮਾਨ ਮਨਫੀ $235^{0}$C (ਸੈਲਸੀਅਸ) ਹੈ ਭਾਵ 0 ਦਰਜੇ ਤੋਂ ਵੀ 235 ਦਰਜੇ ਘੱਟ ਅਤੇ ਸਾਰੇ ਬ੍ਰਹਿਮੰਡ ਵਿਚ ਘੱਟ ਤੋਂ ਘੱਟ ਤਾਪਮਾਨ ਮਨਫੀ 270.16 ਦਰਜੇ ਸੈਲਸੀਅਸ ਹੀ ਸੰਭਵ ਹੈ। ਸੋ ਇਸ ਬਾਬਤ ਖਾਸ ਗੱਲ ਇਹ ਹੈ ਕਿ ਸਾਡੇ ਸਾਰੇ ਸੂਰਜੀ ਪਰਿਵਾਰ ਵਿਚ ਇਸ ਤਾਪਮਾਨ ਤੋਂ ਘੱਟ ਤਾਪਮਾਨ ਹੋਰ ਕਿਸੇ ਥਾਂ ਉਪਰ ਨਹੀਂ ਹੈ। ਇਸ ਉਪਰ ਨਾਈਟਰੋਜ਼ਨ ਗੈਸ ਦੇ ਫ਼ੁਹਾਰੇ ਨਿਕਲ ਰਹੇ ਹਨ।

ਅਸਲ ਵਿਚ ਟਰਾਈਟਨ ਦੀ ਉਤਪਤੀ ਨੈਪਚੂਨ ਨਾਲ ਨਹੀਂ ਹੋਈ। ਇਕ ਅਧਿਐਨ ਅਨੁਸਾਰ ਇਹ ਇਕ ਲਘੂ ਗ੍ਰਹਿ ਹੈ ਜਿਹੜਾ ਸੂਰਜ ਦੁਆਲੇ ਹੀ ਚੱਕਰ ਕੱਢ ਰਿਹਾ ਸੀ ਪਰੰਤੂ ਨਜ਼ਦੀਕ ਆਉਣ ਸਮੇਂ ਨੈਪਚੂਨ ਨੇ ਇਸਨੂੰ ਆਪਣੇ ਇਰਦ-ਗਿਰਦ ਹੀ ਘੁੰਮਣ ਲਾ ਲਿਆ। ਨੈਪਚੂਨ ਨਾਲ ਇਸਦੀ ਦੂਰੀ ਲਗਾਤਾਰ ਘਟਦੀ ਜਾ ਰਹੀ ਹੈ। ਸੋ ਇਹ ਵੀ ਗਣਨਾ ਕੀਤੀ ਗਈ ਹੈ ਕਿ ਅਰਬਾਂ ਸਾਲਾਂ ਬਾਅਦ ਜਦੋਂ ਇਹ ਨੈਪਚੂਨ ਦੇ ਹੋਰ ਜਿਆਦਾ ਨਜਦੀਕ ਚਲਾ ਗਿਆ ਤਾਂ ਨੈਪਚੂਨ ਦੀਆਂ ਗੁਰੂਤਾ ਤਰੰਗਾਂ ਕਾਰਨ ਇਸਦੇ ਟੁਕੜੇ ਹੋ ਜਾਣਗੇ ਅਤੇ ਇਹ ਨੈਪਚੂਨ ਦੇ ਇਰਦ ਗਿਰਦ ਬਹੁਤ ਹੀ ਆਕਰਸ਼ਕ ਛੱਲੇ ਦੇ ਰੂਪ ਵਿਚ ਚੱਕਰ ਕੱਢਦਾ ਰਹੇਗਾ।

ਸਾਥੀਓ ਸੋਚਣ ਵਾਲੀ ਤਾਂ ਗੱਲ ਇਹ ਵੀ ਹੈ ਕਿ 14 ਚੰਨਾਂ ਦਾ ਮਤਲਬ 14 ਕਰਵਾ ਚੌਥ --- ਕਿੰਨੀਆਂ ਮੌਜ਼ਾਂ ਲੱਗ ਜਾਣੀਆਂ ਸਨ। ਜੇਕਰ ਹਰ ਮਹੀਨੇ ਇੱਕ ਆਉਂਦਾ ਅਤੇ ਕਿਸੇ ਕਿਸੇ ਮਹੀਨੇ ਦੋ ਕਰਵਾ ਚੌਥ ਵੀ ਆ ਜਾਣੇ ਸਨ... ਪਰ ਚੰਗਾ ਹੈ ਸਾਡੇ ਜ਼ੋਤਿਸ਼ੀ ਨੈਪਚੂਨ ਦੇ ਚੰਨਾਂ ਬਾਰੇ ਨਹੀਂ ਜਾਣਦੇ... ਨਹੀਂ ਤਾਂ ਪਤਾ ਕੀ ਕੀ ਹੋਰ ਵਹਿਮਾਂ ਵਿਚ ਮਨੁੱਖਤਾ ਨੂੰ ਘੁਮਾ ਛੱਡਦੇ।

ਇਹਨਾਂ ਚੰਨਾਂ ਦੇ ਨਾਲ ਹੀ ਨੈਪਚੂਨ ਕੋਲ ਵੀ ਬਹੁਤ ਹੀ ਮੱਧਮ ਲਾਲ ਭਾਹ ਮਾਰਦੇ 6 ਛੱਲੇ ਹਨ ਜਿਹਨਾਂ ਬਾਰੇ 1984 ਵਿਚ ਪਤਾ ਲਗਾਇਆ ਗਿਆ ਸੀ। ਇਹ ਛੱਲੇ ਬਰਫ਼ ਸਿਲੀਕੇਟ ਜਾਂ ਕਾਰਬਨ ਦੇ ਯੋਗਿਕਾਂ ਵਾਲੇ ਕਣਾਂ ਦੇ ਬਣੇ ਹੋਏ ਹਨ। ਸਿਲੀਕੇਟ ਅਤੇ ਕਾਰਬਨ ਦੇ ਯੋਗਿਕ ਹੀ ਇਹਨਾਂ ਛੱਲਿਆ ਨੂੰ ਲਾਲ ਰੰਗ ਪ੍ਰਦਾਨ ਕਰਦੇ ਹਨ।

ਚਲੋ, ਛੱਲਿਆਂ ਤੋਂ ਹੋਰ ਅਗੇ ਵਧੀਏ ,ਵੇਖੀਏ ਇਸਦੀ ਬਰਫ਼ ਸਤ੍ਹਾ ਵੱਲ। ਇਹ ਝੱਖ ਠੰਡੀ (ਬਰਫ਼ ਤੋਂ ਵੀ ਠੰਡੀ) ਗੈਸ ਨਾਲ ਢਕਿਆ ਹੋਇਆ ਹੈ। ਇਸ ਉਪਰ ਅਸੀਂ ਤੁਰ ਫਿਰ ਨਹੀਂ ਸਕਦੇ। ਠੋਸ ਸਤ੍ਹਾ ਤਾਂ ਇਸ ਗੈਸ ਦੇ ਗਿਲਾਫ਼ ਹੇਠਾਂ ਬਹੁਤ ਡੂੰਘੀ ਹੈ। ਸਾਵਧਾਨ, ਨੈਪਚੂਨ ਕੋਈ ਸਾਂਤ ਗ੍ਰਹਿ ਨਹੀਂ ਹੈ । ਇਸ ਉੱਪਰ 2100 ਕਿਲੋਮੀਟਰ ਪ੍ਰਤੀ ਘੰਟੇ ਦੇ ਹਿਸਾਬ ਤੂਫਾਨ ਚੱਲ ਰਹੇ ਹਨ। ਇੰਨੇ ਤੇਜ ਤੂਫਾਨ ਹੋਰ ਕਿਸੇ ਵੀ ਗ੍ਰਹਿ ਉੱਪਰ ਨਹੀਂ ਚਲਦੇ। ਨੈਪਚੂਨ ਦਾ ਸਭ ਤੋਂ ਵੱਡਾ ਤੂਫ਼ਾਨ 'ਕਾਲੇ ਰੰਗ ਦਾ ਤੂਫ਼ਾਨ' ਹੈ ਜਿਹੜਾ ਕਿ ਸਾਡੀ ਪ੍ਰਿਥਵੀ ਨੂੰ ਸਹਿਜੇ ਹੀ ਆਪਣੇ ਕਲਾਵੇ ਵਿਚ ਲੈ ਲਵੇ। ਪ੍ਰਿਥਵੀ ਉਪਰ ਹਵਾ ਦੀ ਅੱਜ ਤੱਕ ਦੀ ਸਭ ਤੋਂ ਤੇਜ਼ ਗਤੀ 10 ਅਪ੍ਰੈਲ 1996 ਨੂੰ ਆਸਟਰੇਲੀਆ ਦੇ 'ਬੈਰੋ' ਟਾਪੂ ਉਪਰ

'ਓਲੀਵੀਆ ਸਮੁੰਦਰੀ ਤੂਫ਼ਾਨ' ਸਮੇਂ ਮਾਪੀ ਗਈ । ਇਸਦੀ ਗਤੀ 408 ਕਿਲੋਮੀਟਰ ਪ੍ਰਤੀ ਘੰਟਾ ਸੀ। ਪਰ ਪ੍ਰਿਥਵੀ ਉਪਰਲੇ ਤੂਫ਼ਾਨਾਂ ਵਾਂਗ ਨੈਪਚੂਨ ਦੇ ਤੂਫਾਨ ਵੀ ਜਲਦੀ ਸ਼ਾਂਤ ਹੋ ਜਾਂਦੇ ਹਨ।

ਆਓ ਜਰਾ ਇਸਦੇ ਵਾਯੂਮੰਡਲ ਦੀ ਛਾਣਬੀਣ ਵੀ ਕਰ ਲਈਏ। ਇਸ ਗ੍ਰਹਿ ਉੱਪਰ ਹਾਈਡ੍ਰਜੋਨ, ਹੀਲੀਅਮ ਅਤੇ ਮੀਥੇਨ ਗੈਸਾਂ ਹਨ। ਮੀਥੇਨ ਸੂਰਜ ਦੀ ਲਾਲ-ਰੋਸ਼ਨੀ ਨੂੰ ਸੋਖ ਲੈਂਦੀ ਹੈ ਅਤੇ ਬਾਕੀ ਬਚਦੀ "ਨੀਲੀ-ਰੋਸ਼ਨੀ" ਕਾਰਨ ਇਹ ਵੀ ਨੀਲਾ ਹੀ ਨਜ਼ਰ ਆਉਂਦਾ ਹੈ। ਇਸ ਕਰਕੇ ਹੀ ਇਸਨੂੰ ਸਮੁੰਦਰ ਦੇ ਦੇਵਤਾ ਵਜੋਂ ਵੀ ਜਾਨਿਆ ਜਾਂਦਾ ਹੈ... ਮਤਲਬ ਇਹ ਹੋਇਆ ਕਿ ਜਿਹੋ ਜਿਹਾ ਨਜ਼ਰ ਆਇਆ ਉਹੋ ਜਿਹਾ ਅੰਦਾਜ਼ਾ ਲਾ ਲਿਆ ਅਤੇ ਘੜ ਲਏ ਜ਼ੋਤਿਸ਼ੀਆਂ ਨੇ ਆਪਣੇ ਟੋਟਕੇ... ਭਲਾ ਹੋਵੇ ਵਿਗਿਆਨੀਆਂ ਦਾ ਜਿਹਨਾਂ ਨੇ ਇੱਕ ਹੋਰ ਗ੍ਰਹਿ ਲੱਭ ਦਿੱਤਾ, ਇਹਨਾਂ ਦੇ ਬੱਚਿਆਂ ਦਾ ਢਿੱਡ ਭਰਨ ਲਈ। ਜਦੋਂ ਕਿ ਵਿਗਿਆਨ ਵਿਚ ਇਹ ਤੀਰ-ਤੁੱਕੇ /ਅੰਦਾਜ਼ੇ ਕੋਈ ਅਹਿਮੀਅਤ ਨਹੀਂ ਰੱਖਦੇ। ਨੈਪਚੂਨ ਉਪਰ ਪਾਣੀ ($H_2O$), ਅਤੇ ਅਮੋਨੀਆ ($NH_3$), ਵੀ ਪਾਏ ਜਾਂਦੇ ਹਨ।

ਦੋਸਤੋ ਮੈਂ ਕਿਧਰੇ ਇਹ ਜਾਣਕਾਰੀ ਆਪ ਜੀ ਨੂੰ ਦੇਣੀ ਨਾ ਭੁੱਲ ਜਾਵਾਂ। ਅਮਰੀਕਾ ਦੁਆਰਾ ਸਾਲ 1977 ਵਿਚ ਪੁਲਾੜੀ ਖੋਜ ਅਭਿਆਨ "ਵੋਆਇਜਰ-2" ਨੂੰ ਪ੍ਰਿਥਵੀ ਤੋਂ ਬਾਹਰ ਦੇ ਵੱਡੇ ਗ੍ਰਹਿਆਂ ਬਾਰੇ ਖੋਜ ਕਰਨ ਵਾਸਤੇ ਛੱਡਿਆ ਸੀ। ਇਸਨੂੰ ਨੈਪਚੂਨ ਤੱਕ ਪਹੁੰਚਣ ਲਈ 22 ਸਾਲਾਂ ਦਾ ਸਮਾਂ ਲੱਗਿਆ। ਇਹ ਅਗਸਤ 1989 ਵਿਚ ਵਿੱਚ ਨੈਪਚੂਨ ਦੇ ਨੇੜੇ ਪਹੁੰਚਿਆ। ਹੈਰਾਨ ਨਾ ਹੋਣਾ ਅੱਜ 37 ਸਾਲਾਂ ਬਾਅਦ... ਇਹ ਸੂਰਜੀ ਪਰਿਵਾਰ ਨੂੰ ਛੱਡ ਕੇ ਬ੍ਰਹਿਮੰਡੀ ਪੁਲਾੜ ਵਿਚ ਦਾਖਲ ਹੋ ਗਿਆ ਹੈ। ਇਹ 1 ਸਾਲ ਵਿਚ 49 ਕਰੋੜ 50 ਲੱਖ ਕਿਲੋਮੀਟਰ ਦੀ ਦੂਰੀ ਤਹਿ ਕਰਦਾ ਪਿਥਵੀ ਤੋਂ ਦੂਰ ਜਾ ਰਿਹਾ ਹੈ। ਪ੍ਰੰਤੂ ਅੱਜ ਵੀ ਬਹੁਤ ਮੱਧਮ ਸੰਦੇਸ਼ ਭੇਜ ਰਿਹਾ ਹੈ। ਕਿਉਂਕਿ ਇਸਨੇ ਸਾਡੇ ਕੋਲ ਦੁਬਾਰਾ ਕਦੇ ਵਾਪਸ ਨਹੀਂ ਆਉਣਾ ਸੀ ਇਸ ਲਈ ਇਸ ਵਿਚ 30 ਸੈਂਟੀਮੀਟਰ ਤਾਂਬੇ ਦੀ ਸੋਨੇ ਦੀ ਪਰਤ ਚੜੀ ਪਲੇਟ ਉਪਰ ਕੁੱਝ ਸੰਦੇਸ਼ ਭੇਜੇ ਗਏ ਹਨ ਕਿ ਜੇਕਰ ਇਹ ਕਦੇ ਕਿਸੇ




ਹੋਰ ਪੁਲਾੜੀ ਸੱਭਿਅਤਾ ਕੋਲ ਪਹੁੰਚਿਆ ਤਾਂ ਪ੍ਰਿਥਵੀ ਬਾਰੇ ਉਹਨਾਂ ਨੂੰ ਕੁੱਝ ਸੰਕੇਤ ਮਿਲ ਜਾਣ। ਇਹ ਸੰਦੇਸ਼ ਹਨ- ਕੁੱਝ ਅਵਾਜਾਂ, 90 ਮਿੰਟ ਦਾ ਸੰਗੀਤ, 115 ਤਸਵੀਰਾਂ ਅਤੇ 60 ਭਾਸ਼ਾਵਾਂ ਵਿਚ ਸ਼ੁਭ ਸੰਦੇਸ਼ (Greetings)।

ਦੋਸਤੋ, ਤੁਸੀਂ ਜਰੂਰ ਇਸਦੇ ਦਿਨ ਰਾਤ ਬਾਰੇ ਜਾਣਨ ਲਈ ਉਤਸਕ ਹੋਵੋਗੇ। ਕਿ ਨੈਪਚੂਨ ਦਾ ਦਿਨ ਕਿੰਨੇ ਕੁ ਘੰਟੇ ਦਾ ਹੁੰਦਾ ਹੈ? ਇਸ ਦਿਨ (ਭਾਵ ਦਿਨ-ਰਾਤ) ਸਾਡੇ 24 ਘੰਟੇ ਦੇ ਦਿਨ-ਰਾਤ ਤੋਂ ਛੋਟਾ ਹੈ... ਸਿਰਫ਼ 16 ਘੰਟੇ ਅਤੇ 3 ਮਿੰਟ ਦਾ ਹੁੰਦਾ ਹੈ। ਸੋ ਇਥੇ ਦਿਨ 8 ਘੰਟੇ 1.5 ਮਿੰਟ ਅਤੇ ਰਾਤ ਵੀ ਇੰਨੀ ਹੀ ਲੰਬੀ।

ਇਸਦਾ ਇੱਕ ਸਾਲ ਪ੍ਰਿਥਵੀ ਦੇ 164.79 ਸਾਲਾਂ ਦੇ ਬਰਾਬਰ ਹੈ। ਮਤਲਬ 1846 'ਚ ਲੱਭਿਆ... ਬੱਸ ਜਦੋਂ ਤੋਂ ਇਹ ਲੱਭਿਆ ਹੈ... ਇਸ ਨੇ 2010 ਵਿੱਚ ਅਜੇ ਪ੍ਰਿਥਵੀ ਦਾ ਇੱਕ ਚੱਕਰ ਹੀ ਪੂਰਾ ਕੀਤਾ ਹੈ। ਇਹ ਆਪਣੇ ਗ੍ਰਹਿ ਪਥ ਉਪਰ 1 ਸੈਕਿੰਡ ਵਿਚ 5.435 ਕਿਲੋਮੀਟਰ ਦੀ ਰਫ਼ਤਾਰ ਨਾਲ ਚੱਕਰ ਕੱਢ ਰਿਹਾ ਹੈ। ਪਰ ਬਲਿਹਾਰੇ ਜਾਈਏ ਸਾਡੇ ਅਟਕਲਾਂ/ਅੰਦਾਜ਼ੇ ਲਾਉਣ ਵਾਲੇ ਜ਼ੋਤਿਸ਼ੀਆਂ ਦੇ... ਜਿਹੜੇ ਇੰਨੀ ਤੇਜ਼ ਰਫ਼ਤਾਰ ਵਿਚ ਵੀ ਆਪਣੀ ਗਣਨਾ ਕਰ ਲੈਂਦੇ ਹਨ। ਫ਼ੈਸਲਾ ਤੁਹਾਡੇ ਹੱਥ... ਉਂਝ ਭਾਵੇਂ ਪ੍ਰਿਥਵੀ ਉਪਰ ਉਹਨਾਂ ਦੀ ਆਪਣੀ ਟਰੇਨ ਜਾਂ ਬੱਸ ਕਈ ਵਾਰ ਖੁੰਝ ਗਈ ਹੋਵੇ।

ਨੈਪਚੂਨ ਦੀ ਚੁੰਬਕੀ ਸ਼ਕਤੀ ਸਾਡੀ ਪ੍ਰਿਥਵੀ ਤੋਂ 27 ਗੁਣਾ ਜਿਆਦਾ ਤਾਕਤਵਰ ਹੈ ਪਰ ਇਹ ਸਾਡੇ ਤੋਂ ਇੰਨੀ ਦੂਰ ਹੈ ਕਿ ਇਸਦਾ ਪ੍ਰਿਥਵੀ ਵਾਸੀਆਂ ਉਪਰ ਕੋਈ ਅਸਰ ਨਹੀਂ.. ਸਗੋਂ ਇਥੇ ਅਸੀਂ ਉਸ ਨਾਲੋਂ ਵੱਧ ਸ਼ਕਤੀਸ਼ਾਲੀ ਸਾਡੇ ਆਪਣੇ ਚੁੰਬਕੀ ਖੇਤਰ ਵਿਚ ਰਹਿੰਦੇ ਹਾਂ।

ਜ਼ੋਤਿਸ਼ ਵਿਚ ਨੈਪਚੂਨ ਨੂੰ ਸਮੁੰਦਰ ਦਾ ਦੇਵਤਾ ਮੰਨਿਆ ਗਿਆ ਹੈ ਅਤੇ ਮੱਛੀਆਂ ਦਾ ਰਾਜਾ ਮੰਨਿਆ ਗਿਆ ਹੈ। ਪ੍ਰਿਥਵੀ ਦੇ ਵਸਿੰਦਿਆਂ ਬਾਰੇ ਇਸਨੂੰ ਪ੍ਰੇਰਨਾ, ਸੁਪਨੇ, ਭਰਮ, ਘਬਰਾਹਟ, ਮਾਨਸਿਕ ਬੁੱਧੀ ਨੂੰ ਪ੍ਰਭਾਵਿਤ ਕਰਨ ਵਾਲਾ ਗ੍ਰਹਿ ਮੰਨਿਆ ਗਿਆ ਹੈ। ਇਸਨੂੰ ਅੰਤਰਪ੍ਰੇਰਨਾ, ਰੁਹਾਨੀਅਤ, ਆਤਮਿਕ ਗਿਆਨ, ਤਰਸ, ਰਹਿਮਦਿਲੀ ਅਤੇ ਸੂਖਮ ਚੀਜਾਂ ਦਾ ਰਾਜਾ ਵੀ ਮੰਨਿਆ ਗਿਆ ਹੈ । ਇਹਨਾਂ ਸਭ ਦੇ ਉਲਟ ਇਸਨੂੰ ਧੋਖਾ, ਛਲ - ਕਪਟ, ਮੱਕਾਰੀ , ਅਪਰਾਧ ਆਦਿ ਦਾ ਵੀ ਰਾਜਾ ਮੰਨਿਆ ਗਿਆ ਹੈ ।ਗੱਲ ਕੀ ਜਿਥੇ ਵੀ ਕੋਈ ਫਿੱਟ ਬੈਠ ਗਿਆ-ਉਹੋ ਹੀ ਗੁਣ ਪੜ੍ਹ ਕੇ ਸੁਣਾ ਦਿੱਤਾ ਜਾਂਦਾ ਹੈ। ਥੋੜਾ ਜਿੰਨਾ ਖੁਸ ਕਰ ਦਿੰਦੇ ਨੇ ਜਿਆਦਾ ਡਰਾ ਦਿੰਦੇ ਨੇ... ਖੂਬ ਕਮਾਈ ਕਰ ਲੈਂਦੇ ਨੇ। ਜੇਕਰ ਤਾਰਾ ਵਿਗਿਆਨ ਅਨੁਸਾਰ ਹਿਸਾਬ ਲਗਾਈਏ ਤਾਂ ਨੈਪਚੂਨ 1 ਰਾਸ਼ੀ ਵਿਚ ਲੱਗਭਗ 14 ਸਾਲ ਰਹਿੰਦਾ ਹੈ.. ਇਸਦਾ ਮਤਲਬ ਕਿ 14 ਸਾਲ ਵਿਅਕਤੀ ਦਾ ਜਾਂ ਤਾਂ ਨੁਕਸਾਨ ਹੀ ਹੁੰਦਾ ਰਹੇਗਾ ਜਾਂ ਫਿਰ ਉਸਨੂੰ 14 ਸਾਲ ਕੋਈ ਵੀ ਦੁੱਖ ਤਕਲੀਫ਼ ਨਹੀਂ ਆਵੇਗਾ... ਦੋਸਤੋ ਸਿੱਟਾ ਤੁਸੀਂ ਆਪ ਹੀ ਕੱਢਦੇ ਰਹਿਣਾ ।

ਦੋਸਤੋ, ਵਿਗਿਆਨ ਤਾਂ ਇੱਕ "ਗਤੀਸੀਲ" ਵਿਸ਼ਾ ਹੈ। "ਨਾਸਾ" ਅਮਰੀਕਾ ਨੇ 2005 ਵਿੱਚ ਇੱਕ ਹੋਰ ਖੋਜੀ ਪੁਲਾੜ ਉਪ ਗ੍ਰਹਿ ਨੈਪਚੂਨ ਵੱਲ ਭੇਜਿਆ ਹੈ। ਪ੍ਰੰਤੂ ਇਸਨੂੰ ਹਾਲੀ ਯੂਰੇਨਸ, ਨੈਪਚੂਨ ਤੱਕ ਪਹੁੰਚਣ ਲਈ 6-7 ਸਾਲ ਲੱਗ ਜਾਣਗੇ। ਬੱਸ ਤਾਰਾ ਵਿਗਿਆਨ ਨਾਲ ਜੁੜੇ ਰਹਿਣਾ। ਹੁਣ ਸਵਾਲ ਇਹ ਹੈ ਕਿ ਸਾਡੇ ਸੂਰਜੀ ਪਰਿਵਾਰ ਕੋਲ ਨੈਪਚੂਨ ਗ੍ਰਹਿ ਤੋਂ ਅੱਗੇ ਕੀ ਹੈ? ਸਾਇਦ ਕਿਧਰੇ ਸਵਰਗ ਨਰਕ ਹੀ ਮਿਲ ਜਾਵੇ. ਜਵਾਬ ਅਗਲੇ ਅੰਕ ਵਿਚ.

ਯਾਤਰਾ ਜਾਰੀ ਹੈ .. 94634-89789

## ਤਰਕਸ਼ੀਲ ਭਵਨ ਵਿਖੇ ਹਾਲ ਦੀ ਉਸਾਰੀ ਲਈ ਆਰਥਿਕ ਸਹਾਇਤਾ ਸਬੰਧੀ ਅਪੀਲ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵੱਲੋਂ ਤਰਕਸ਼ੀਲ ਭਵਨ ਬਰਨਾਲਾ ਵਿਖੇ ਉਸਾਰੇ ਜਾ ਰਹੇ ਹਾਲ ਉੱਪਰ ਲਗਭਗ 35 ਲੱਖ ਰੁਪਏ ਖਰਚਾ ਹੋਵੇਗਾ । ਇਹ ਹਾਲ 300 ਕੁਰਸੀਆਂ ਦਾ ਹੋਵੇਗਾ । ਇਸ ਦੇ ਹੇਠਾਂ ਪਾਰਕਿੰਗ, ਨਾਲ ਹੀ ਲਾਇਬਰੇਰੀ ਅਤੇ ਹੋਰ ਲੋੜੀਂਦੇ ਕਮਰੇ ਹੋਣਗੇ । ਸਾਰੇ ਜ਼ੋਨਾਂ, ਇਕਾਈਆਂ, ਭਰਾਤਰੀ ਜਥੇਬੰਦੀਆਂ, ਦੇਸ਼ ਵਿਦੇਸ਼ ਵਿੱਚ ਬੈਠੇ ਪਾਠਕਾਂ, ਸਹਿਯੋਗੀਆਂ ਅਤੇ ਤਰਕਸ਼ੀਲ ਲਹਿਰ ਦੇ ਸ਼ੁਭ-ਚਿੰਤਕਾਂ ਨੂੰ ਇਸ ਕਾਰਜ ਲਈ ਵੱਧ ਤੋਂ ਵੱਧ ਆਰਥਿਕ ਸਹਾਇਤਾ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ । ਪ੍ਰਾਪਤ ਸਹਾਇਤਾ ਮੈਗਜ਼ੀਨ ਵਿੱਚ ਲੜੀਵਾਰ ਛਾਪੀ ਜਾ ਰਹੀ ਹੈ । ਸਹਾਇਤਾ ਚੈੱਕ, ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ ਜੋ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਨਾਮ ਹੋਵੇ ਜਾਂ ਮੁੱਖ ਦਫ਼ਤਰ ਵਿੱਚ ਨਕਦ ਜਮ੍ਹਾਂ ਕਰਵਾਈ ਜਾ ਸਕਦੀ ਹੈ। ਸੁਸਾਇਟੀ ਦੇ ਖਾਤਾ ਨੰਬਰ 0044000100282234, ਪੰਜਾਬ ਨੈਸ਼ਨਲ ਬੈਂਕ ਵਿੱਚ ਤੁਸੀਂ ਸਿੱਧੇ ਵੀ ਸਹਾਇਤਾ ਜਮ੍ਹਾਂ ਕਰਵਾ ਸਕਦੇ ਹੋ ਪਰ ਜਮ੍ਹਾਂ ਕਰਵਾਉਣ ਉਪਰੰਤ ਮੁੱਖ ਦਫ਼ਤਰ ਨੂੰ ਫੋਨ 'ਤੇ ਜ਼ਰੂਰ ਸੂਚਿਤ ਕਰ ਦਿੱਤਾ ਜਾਵੇ ।

ਵੱਲੋਂ : ਸੂਬਾ ਕਮੇਟੀ

## ਸੂਚਨਾ

ਆਉਣ ਵਾਲੇ ਅੰਕਾਂ ਵਿੱਚ 'ਮੈਂ ਤਰਕਸ਼ੀਲ ਕਿਵੇਂ ਬਣਿਆ' ਕਾਲਮ ਲਈ ਉਸ ਲਿਖਤ ਉੱਪਰ ਹੀ ਛਾਪਣ ਲਈ ਵਿਚਾਰ ਕੀਤਾ ਜਾਵੇਗਾ, ਜੋ ਉਸ ਇਲਾਕੇ ਦੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਰਾਹੀਂ ਆਵੇਗੀ। ਨਹੀਂ ਤਾਂ ਛਾਪਣ ਤੋਂ ਅਸਮਰਥ ਹੋਵਾਂਗੇ।

-ਅਦਾਰਾ ਤਰਕਸ਼ੀਲ

# ਮੈਂ ਤਰਕਸ਼ੀਲ ਕਿਵੇਂ ਬਣਿਆ

ਬੇਅੰਤ ਸਿੰਘ ਮਿੱਠੂ



ਛੋਟੇ ਹੁੰਦਿਆਂ ਤੋਂ ਹੀ ਮੈਂ ਬੜੇ ਡਰਾਕਲ ਸੁਭਾਅ ਦਾ ਸੀ। ਭੂਤਾਂ, ਪ੍ਰੇਤਾਂ, ਸੱਪਾਂ ਅਤੇ ਹਨੇਰੇ ਤੋਂ ਮੈਂ ਹਮੇਸ਼ਾ ਹੀ ਬਹੁਤ ਡਰਿਆ ਕਰਦਾ ਸੀ। ਸਭ ਤੋਂ ਵਧੇਰੇ ਮੈਂ ਹਾਥੀ ਤੋਂ ਡਰਿਆ ਕਰਦਾ ਸੀ। ਮੈਨੂੰ ਡਰਪੋਕ ਬਣਾਉਣ ਵਿੱਚ ਮੇਰੇ ਆਲੇ ਦੁਆਲੇ ਰਹਿੰਦੇ ਲੋਕਾਂ ਦੀ ਵੀ ਬੜਾ ਯੋਗਦਾਨ ਸੀ ਜੋ ਹਰ ਵੇਲੇ ਮੈਨੂੰ ਕਿਸੇ ਨਾ ਕਿਸੇ ਢੰਗ ਨਾਲ ਡਰਾਉਂਦੇ ਰਹਿੰਦੇ। ਮੇਰੇ ਇਸ ਡਰ ਨੂੰ ਲਾਹੁਣ ਵਿੱਚ ਸਭ ਤੋਂ ਵੱਡਾ ਯੋਗਦਾਨ ਚੰਗੀਆਂ ਉਸਾਰੂ ਕਿਤਾਬਾਂ ਦਾ ਅਤੇ (ਤਰਕਸ਼ੀਲ ਲਹਿਰ) ਦਾ ਰਿਹਾ ਹੈ। ਕਿਉਂਕਿ ਵੱਡੇ-ਵੱਡੇ ਲੇਖਕਾਂ ਜਿੰਨਾਂ ਵਿੱਚ ਗੁਰਸ਼ਰਨ ਭਾਅ ਜੀ, ਕੇਵਲ ਧਾਲੀਵਾਲ, ਸੰਤ ਰਾਮ ਉਦਾਸੀ, ਹੇਮ ਰਾਜ ਸਟੈਨੋ, ਬਲਵਿੰਦਰ ਬਰਨਾਲਾ ਅਤੇ ਹੋਰ ਬਹੁਤ ਸਾਰੇ ਲੇਖਕ ਸਾਡੇ ਘਰ ਅਕਸਰ ਆਇਆ ਕਰਦੇ ਸਨ। ਕਿਉਂਕਿ ਮੇਰੇ ਵੱਡੇ ਭਰਾ ਪ੍ਰੀਤਮ ਸਿੰਘ ਦਰਦੀ ਦੀ ਕਿਤਾਬਾਂ ਦੀ ਦੁਕਾਨ (ਲੈਨਿਨ ਕਿਤਾਬ ਘਰ) ਸੀ। ਮੈਂ ਇਹਨਾਂ ਲੇਖਕਾਂ ਦੀਆਂ ਗੱਲਾਂ ਬਾਤਾਂ ਅਕਸਰ ਸੁਣ ਲੈਂਦਾ ਸੀ। ਮੈਂ ਇਹਨਾਂ ਦੇ ਵਿਚਾਰ ਸੁਣਦਾ ਤਾਂ ਲੱਗਦਾ ਕਿ ਹੁਣ ਨਹੀਂ ਡਰਨਾ, ਭੂਤਾਂ ਪ੍ਰੇਤਾਂ ਤੋਂ। ਫਿਰ ਹੌਲੀ-ਹੌਲੀ ਮੈਂ ਤਰਕਸ਼ੀਲ ਸੁਸਾਇਟੀ ਦੀਆਂ ਸਾਰੀਆਂ ਕਿਤਾਬਾਂ ਪੂਰੀ ਡੂੰਘਾਈ ਨਾਲ ਆਪਣੀ ਦੁਕਾਨ ਤੋਂ ਲਿਆ ਕੇ ਪੜ੍ਹੀਆਂ। ਸਭ ਤੋਂ ਪਹਿਲੀ ਮੇਰੀ ਕਿਤਾਬ ਸੀ 'ਤੇ ਦੇਵ ਪੁਰਸ਼ ਹਾਰ ਗਏ', 'ਫਿਰ ਦੇਵ, ਦੈਤ ਤੇ ਰੂਹਾਂ' ਇਹ ਸਾਰੀਆਂ ਕਿਤਾਬਾਂ ਪੜ੍ਹਨ ਤੋਂ ਬਾਅਦ ਮੇਰਾ ਭੂਤਾਂ ਪ੍ਰੇਤਾਂ ਵਾਲਾ ਡਰ ਅਤੇ ਸੱਪ ਹਨੇਰਿਆਂ ਵਾਲਾ ਡਰ ਬਿਲਕੁੱਲ ਖਤਮ ਹੋ ਗਿਆ। ਫਿਰ ਮੈਨੂੰ ਮਾਸਟਰ ਰਾਜਿੰਦਰ ਭਦੌੜ ਦੇ ਲੈਕਚਰ ਨੇ ਜ਼ਿੰਦਗੀ ਕਿਵੇਂ ਜਿਉਣੀ ਹੈ ਦੀ ਜਾਂਚ ਸਿਖਾਈ। ਫਿਰ ਮੈਂ ਰੈਲੀਆਂ ਮੁਜਾਹਰਿਆਂ ਵਿੱਚ ਅਤੇ ਹੋਰ ਸਮਾਜ ਭਲਾਈ ਦੇ ਕੰਮਾਂ ਵਿੱਚ ਹਿੱਸਾ ਲੈਣ ਲੱਗਾ। ਜਿੱਥੇ ਮੇਰਾ ਮੇਲ ਪ੍ਰਭਾਵਸ਼ਾਲੀ ਬੁਲਾਰਿਆਂ ਨਾਲ ਹੋਇਆ ਜਿਵੇਂ - ਨਰੈਣ ਦੱਤ, ਮਾਸਟਰ ਪ੍ਰੇਮ ਕੁਮਾਰ, ਹਰਚਰਨ ਚੰਨਾ, ਅਮਲੋਕ ਸਿੰਘ, ਇਹਨਾ ਬੁਲਾਰਿਆਂ ਦੇ ਲੈਕਚਰ ਨੇ ਮੈਨੂੰ ਇੰਨਾਂ ਕੀਲ ਦਿੱਤਾ ਕਿ ਜਦੋਂ ਕਦੇ ਵੀ ਮੇਰੇ ਪਿੰਡ ਦੇ ਵਿੱਚ ਕਿਸੇ ਪ੍ਰੋਗਰਾਮ ਲਈ ਇਹ ਪਹੁੰਚਦੇ ਹਨ ਤਾਂ ਮੈਂ ਬੜੇ ਚਾਅ ਨਾਲ ਇਹਨਾਂ ਦੇ ਲੈਕਚਰ ਸੁਨਣ ਲਈ ਪਹੁੰਚ ਜਾਂਦਾ ਹਾਂ, ਭਾਵੇਂ ਉਹ ਪਿਛਲੇ ਸਤਾਰਾਂ ਸਾਲ ਤੋਂ ਮਨਾਈ ਜਾ ਰਹੀ ਕਿਰਨਜੀਤ ਕੌਰ ਦੀ ਬਰਸੀ ਹੋਵੇ ਜਾਂ ਤਰਕਸ਼ੀਲ ਲਹਿਰ ਦਾ ਕੋਈ ਵੀ ਸਮਾਗਮ। ਦੋਸਤੋ, ਮੈਂ ਇੱਥੇ ਕੋਈ ਆਪਣੀ ਵਡਿਆਈ ਦੇ ਸੋਹਲੇ ਨਹੀਂ ਸੁਣਾ ਰਿਹਾ। ਪਰੰਤੂ ਇਹ ਗੱਲ ਬੜੇ ਯਕੀਨ ਨਾਲ ਕਹਿ ਰਿਹਾ ਹਾਂ ਕਿ ਮੈਨੂੰ ਡਰਪੋਕ ਤੋਂ ਦਲੇਰ ਬਣਾਉਣ ਵਿੱਚ ਤਰਕਸ਼ੀਲ ਲਹਿਰ ਦਾ ਬੜਾ ਵੱਡਾ ਯੋਗਦਾਨ ਰਿਹਾ ਹੈ।

ਫਿਰ ਹੌਲੀ-ਹੌਲੀ ਤਰਕਸ਼ੀਲ ਲਹਿਰ ਦੀਆਂ ਇਕਾਈਆਂ ਪਿੰਡ-ਪਿੰਡ ਬਣ ਗਈਆਂ। ਮੇਰੇ ਆਪਣੇ ਪਿੰਡ ਵੀ ਪ੍ਰਧਾਨ ਗੁਰਦੀਪ ਸਿੰਘ (ਸੋਢਾ) ਇਕਾਈ ਨੂੰ ਬੜੇ ਵਧੀਆ ਢੰਗ ਨਾਲ ਚਲਾ ਰਹੇ ਹਨ। ਅਤੇ ਤਰਕਸ਼ੀਲ ਮੈਗਜ਼ੀਨ ਨੂੰ ਖੁਦ ਆਪ ਘਰ-ਘਰ ਪਹੁੰਚਦਾ ਕਰ ਰਹੇ ਹਨ। ਜੋ ਵਧਾਈ ਦੇ ਪਾਤਰ ਹਨ।

ਪਰੰਤੂ ਫਿਰ ਵੀ ਇਸ ਲਹਿਰ ਨੂੰ ਹੋਰ ਅੱਗੇ ਲੈ ਕੇ ਜਾਣ ਦੀ ਜਰੂਰਤ ਹੈ।

ਕਿਉਂਕਿ ਬਹੁਤ ਸਾਰੇ ਸਾਧ, ਬੂਬਨੇ ਅਤੇ ਅਖੌਤੀ ਤਾਂਤਰਿਕਾਂ ਨੇ ਗਰੀਬ ਜਨਤਾ ਦੀ ਅੱਜ ਲੁੱਟ ਜਾਰੀ ਰੱਖੀ ਹੋਈ ਹੈ। ਸਿਆਸੀ, ਪੁਲਿਸ, ਗੁੰਡਾ, ਗੱਠਜੋੜ ਦੇ ਜਰੀਏ ਵੱਡੇ-ਵੱਡੇ ਆਲੀਸ਼ਾਨ ਡੇਰਿਆਂ ਵਿੱਚ ਰਹਿਣ ਵਾਲੇ ਇਹ ਵੱਡੀਆਂ ਗੋਗੜਾਂ ਵਾਲੇ ਬਾਬੇ ਕਤਲ, ਬਲਾਤਕਾਰ, ਜਮੀਨ-ਜਾਇਦਾਦਾਂ ਅਤੇ ਹੋਰ ਮੋਟੀਆਂ ਜਾਇਦਾਦਾਂ ਦੇ ਮਾਲਕ ਬਣ ਬੈਠੇ ਹਨ ਪਰੰਤੂ ਗਰੀਬ ਗਰੀਬੀ ਨਾਲ ਜੂਝਦਾ ਮਰ ਰਿਹਾ ਹੈ। ਅੱਜ ਲੋੜ ਹੈ ਤਰਕਸ਼ੀਲ ਲਹਿਰ ਨੂੰ ਹਰ ਘਰ ਤੱਕ ਪਹੁੰਚਾਉਣ ਦੀ। ਭਗਤ ਸਿੰਘ, ਕਰਤਾਰ ਸਰਾਭਿਆਂ ਤੇ ਊਧਮ ਸੁਨਾਮ ਵਰਗੇ ਗਦਰੀ ਯੋਧਿਆਂ ਦੇ ਸੁਪਨਿਆਂ ਦਾ ਦੇਸ਼ ਬਣਾਉਣ ਦੀ। ਸੋ ਆਓ ਸਾਰੇ ਮਿਲ ਕੇ ਸੰਤ ਰਾਮ ਉਦਾਸੀ ਦੇ ਉਹ ਬੋਲ ਕਹੀਏ -

ਮੇਰੀ ਮੌਤ 'ਤੇ ਨਾ ਰੋਇਓ
ਮੇਰੇ ਸੋਚ ਨੂੰ ਬਚਾਇਓ

ਸੋ ਤਰਕਸ਼ੀਲ ਲਹਿਰ ਦੀ ਸੋਚ-ਜਿੱਥੇ ਹਰ ਇੱਕ ਨੂੰ ਆਪਣਾ ਹੱਕ ਮਿਲੇ। ਇਹ ਨਾ ਕਿਹਾ ਜਾਵੇ ਕਿ ਜੋ ਕੁੱਝ ਕਿਸਮਤ ਵਿੱਚ ਹੈ ਜਰੂਰ ਮਿਲੇਗਾ। ਸਾਧ ਬੂਬਨਿਆਂ ਦੇ ਧਾਗੇ, ਤਵੀਤਾਂ, ਟੂਣਿਆਂ ਦੇ ਚੱਕਰਾਂ ਤੋਂ ਨਿਕਲ ਕੇ ਇੱਕ ਚੰਗੇ ਸਮਾਜ ਦੀ ਰਚਨਾ ਕਰੀਏ। ਘਰ-ਘਰ ਤਰਕਸ਼ੀਲਤਾ ਦਾ ਸੁਨੇਹਾ ਪਹੁੰਚਾ ਕੇ ਗਦਰੀ ਬਾਬਿਆਂ, ਭਗਤ ਸਰਾਭਿਆਂ ਦੇ ਸੁਪਨਿਆਂ ਨੂੰ ਸਕਾਰ ਕਰ ਸਕੀਏ।

ਤਰਕਸ਼ੀਲ ਲਹਿਰ-ਜਿੰਦਾਬਾਦ

ਪ੍ਰਧਾਨ ਸ਼ਹੀਦ ਕਰਤਾਰ ਸਿੰਘ ਸਰਾਭਾ (ਕਲੱਬ)
ਮਹਿਲ ਕਲਾਂ (ਬਰਨਾਲਾ), 95927-46245



ਸ਼ਹਾਦਤ
27 ਫਰਵਰੀ 1931

## ਕ੍ਰਾਂਤੀ ਦਾ ਜਰਨੈਲ

ਚੰਦਰ ਸ਼ੇਖਰ ਆਜ਼ਾਦ ਸਾਡੇ ਸੈਨਾਪਤੀ ਹੀ ਨਹੀਂ ਸਨ ਬਲਕਿ ਉਹ ਸਾਡੇ ਪਰਿਵਾਰ ਦੇ ਆਗੂ ਵੀ ਸਨ। ਉਹ ਸੱਚ ਦੀ ਰਾਹ 'ਤੇ ਮਜਬੂਤ ਕਦਮਾਂ ਨਾਲ ਚੱਲਣ ਵਾਲੇ ਰਾਹੀ ਸਨ। ਉਹ ਇੱਕ ਅਜਿਹਾ ਸਿਪਾਹੀ ਸੀ ਜੋ ਮੌਤ ਨੂੰ ਸਾਹਮਣੇ ਖੜ੍ਹਿਆਂ ਵੇਖ ਕੇ ਵੀ ਮੁਸਕਰਾ ਸਕਦਾ ਸੀ, ਉਸ ਨੂੰ ਲਲਕਾਰ ਸਕਦਾ ਸੀ ਅਤੇ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਉਹ ਇੱਕ ਅਜਿਹਾ ਮਨੁੱਖ ਸੀ ਜਿਸ ਵਿੱਚ ਵੱਡਾ ਹੋ ਕੇ ਵੀ ਵਡੱਪਣ ਦਾ ਹੰਕਾਰ ਨਹੀਂ ਸੀ। ਉਸ ਦਾ ਮੰਨਣਾ ਸੀ ਕਿ ਸਾਡਾ ਦਲ ਆਦਰਸ਼ਵਾਦੀ ਕ੍ਰਾਂਤੀਕਾਰੀਆਂ ਦਾ ਦਲ ਹੈ, ਦੇਸ਼ ਭਗਤਾਂ ਦਾ ਦਲ ਹੈ, ਹਤਿਆਰਿਆਂ ਦਾ ਨਹੀਂ। ਪੈਸੇ ਹੋਣ ਭਾਵੇਂ ਨਾ ਹੋਣ ਅਸੀਂ ਲੋਕ ਭੁੱਖੇ ਫੜ੍ਹੇ ਜਾਣ 'ਤੇ ਵੀ ਫਾਂਸੀ ਭਾਵੇਂ ਚੜ੍ਹਾ ਦਿੱਤੇ ਜਾਈਏ ਪਰ ਅਜਿਹਾ ਨਫ਼ਰਤਯੋਗ ਕੰਮ ਅਸੀਂ ਨਹੀਂ ਕਰ ਸਕਦੇ ਕਿ ਪੇਸ਼ੇਵਰ ਲੋਕਾਂ ਨੂੰ ਅਸੀਂ ਆਪਣੇ ਦਲ ਵਿੱਚ ਸ਼ਾਮਲ ਕਰ ਲਈਏ। ਉਨ੍ਹਾਂ ਵਿੱਚ ਤਾਂ ਸਾਰੀ ਆਦਮ-ਜਾਤ ਲਈ ਸ਼ਰਧਾ ਅਤੇ ਆਦਰ ਦਾ ਬੇਹਿਸਾਬ ਭੰਡਾਰ ਸੀ। ਉਨ੍ਹਾਂ ਨੂੰ ਆਪਣਾ ਹਰ ਸਾਥੀ ਅੱਖ ਦੀ ਪੁਤਲੀ ਤੋਂ ਵੀ ਵੱਧ ਪਿਆਰਾ ਸੀ। ਇਹ ਸਹੀ ਹੈ ਕਿ ਅਸੀਂ ਹਥਿਆਰਬੰਦ ਕ੍ਰਾਂਤੀ ਦੇ ਰਾਹ 'ਤੇ ਸਾਂ ਪਰ ਉਸ ਕ੍ਰਾਂਤੀ ਦਾ ਮੁੱਖ ਉਦੇਸ਼ ਸੀ ਇਨਸਾਨ ਲਈ ਸੁਖ ਅਤੇ ਸ਼ਾਂਤੀ ਦਾ ਵਾਤਾਵਰਨ ਤਿਆਰ ਕਰਨਾ। ਇਸ ਦੇ ਨਾਤੇ ਹਰ ਮਨੁੱਖ ਦੇ ਸਾਹਾਂ ਨਾਲ ਸਾਡਾ ਡੂੰਘਾ ਮੋਹ ਸੀ। ਅਸੀਂ ਵਿਵਸਥਾ ਦੇ ਵਿਰੋਧੀ ਸੀ, ਇਨਸਾਨ ਦੇ ਨਹੀਂ। ਇਨਸਾਨਾਂ ਨਾਲ ਸਾਡਾ ਟਾਕਰਾ ਉਸੇ ਹੱਦ ਤੱਕ ਸੀ, ਜਿਸ ਹੱਦ ਤੱਕ ਉਹ ਅਸਮਾਨਤਾ ਉੱਤੇ ਅਧਾਰਿਤ ਉਸ ਸਮੇਂ ਦੀ ਸਮਾਜਿਕ ਅਤੇ ਰਾਜਨੀਤਿਕ ਵਿਵਸਥਾ ਦੇ ਪ੍ਰਤੀਨਿਧੀ ਬਣ ਕੇ ਆਉਂਦੇ ਸਨ। ਵਿਅਕਤੀਗਤ ਖੂਨ ਖਰਾਬਾ ਸਾਡਾ ਉਦੇਸ਼ ਨਹੀਂ ਸੀ। ...ਸਮਾਜਵਾਦ ਦੀਆਂ ਜਿਨ੍ਹਾਂ ਗੱਲਾਂ ਨੂੰ ਜਿਸ ਹੱਦ ਤੱਕ ਉਹ ਸਮਝ ਸਕੇ ਸਨ, ਉਸ ਨੂੰ ਹੀ ਆਜ਼ਾਦੀ ਦੇ ਮਕਸਦ ਨਾਲ ਜੀਵਨ ਦੇ ਰਾਹ ਦੇ ਰੂਪ ਵਿੱਚ ਉਨ੍ਹਾਂ ਨੇ ਮੰਨ ਲਿਆ ਸੀ ਤੇ ਉਹ ਆਪਣੇ ਆਪ ਨੂੰ ਸਮਾਜਵਾਦੀ ਆਖਣ ਵਿੱਚ ਮਾਣ ਮਹਿਸੂਸ ਕਰਦੇ ਸਨ।



*ਸ਼ਿਵ ਵਰਮਾ*

## ਮਨੁੱਖ ਦਾ 'ਰੱਬ'



ਮਨੁੱਖ ਨੇ ਆਪਣੇ 'ਭਗਵਾਨ' ਦੀ ਰਚਨਾ ਇੱਕ ਸਰਬ-ਗਿਆਤਾ, ਸਰਬ-ਸਮਰੱਥ ਅਤੇ ਸਰਬ-ਕਰਤਾ ਦੇ ਰੂਪ ਵਿੱਚ ਕਰ ਲਈ ਹੈ। ਦੂਜੇ ਸ਼ਬਦਾਂ ਵਿੱਚ ਉਸ ਨੇ ਰੱਬ ਨੂੰ ਆਪਣੀ ਵਧੀਆ ਇੱਛਾ ਵਿੱਚ ਢਾਲ ਲਿਆ ਹੈ। ਰੱਬ ਮਨੁੱਖ ਦੀ ਕਲਪਨਾ ਮਾਤਰ ਹੈ। ਜਿਸਦਾ ਜਨਮ ਜ਼ਿੰਦਗੀ ਦੀ ਖੰਗਾਲੀ ਅਤੇ ਮਨੁੱਖ ਦੀ ਇਸ ਭਾਵਨਾ ਵਿੱਚੋਂ ਹੋਇਆ ਹੈ ਕਿ ਉਸ ਦਾ ਜੀਵਨ ਸੁਖੀ, ਸੰਪੰਨ, ਸੁਖ ਵਾਲਾ, ਸਵੱਛ ਤੇ ਨਿਆਂਮਈ ਹੋਵੇ। ਰੱਬ ਨੂੰ ਰੋਜ਼ਾਨਾ ਦੀ ਨਿੱਘਰੀ ਹੋਈ ਜ਼ਿੰਦਗੀ ਤੋਂ ਬਹੁਤ ਉੱਚਾ ਚੁੱਕ ਕੇ ਰੱਖਿਆ ਗਿਆ ਹੈ ਕਿਉਂਕਿ ਮਰਦਾਂ ਅਤੇ ਔਰਤਾਂ ਦੇ ਉੱਤਮ ਗੁਣਾਂ ਤੇ ਇੱਛਾਵਾਂ ਲਈ ਜ਼ਿੰਦਗੀ ਦੀਆਂ ਸੱਚਾਈਆਂ ਵਿੱਚ ਕੋਈ ਥਾਂ ਨਹੀਂ ਸੀ। ਜ਼ਿੰਦਗੀ ਤਾਂ ਰੋਜ਼ਾਨਾ ਜੀਵਨ ਨਿਰਬਾਹ ਲਈ ਸਖ਼ਤ ਸੰਘਰਸ਼ ਦੀ ਥਾਂ ਬਣਕੇ ਰਹਿ ਗਈ ਸੀ।



*...ਮੈਕਸਿਮ ਗੋਰਕੀ*

ਮਿੰਨੀ ਕਹਾਣੀ

## 'ਸੱਚਾ ਸੇਵਕ'

ਉਹ ਸਵੇਰ ਸਾਰ ਉੱਠਦਿਆਂ ਹੀ ਆਪਣੀ ਆਸਥਾ ਨੂੰ ਮੱਦੇ ਨਜ਼ਰ ਰਖਦਿਆਂ ਡੇਰੇ 'ਤੇ ਸੇਵਾ ਕਰਦਿਆਂ ਗੁਜ਼ਾਰਦਾ ਸੀ। ਘਰ ਵਾਪਸੀ 'ਤੇ ਦਫ਼ਤਰ ਨੂੰ ਜਾਣ ਲਈ ਤਿਆਰ ਹੋ ਕੇ ਰਸਤੇ ਜਾਂਦਿਆਂ ਗਊਆਂ ਲਈ ਟਾਲ ਤੋਂ ਪੱਠੇ ਲਿਜਾਣੇ ਵੀ ਕਦੇ ਨਹੀਂ ਸੀ ਭੁੱਲਦਾ। ਘਰ ਪਰਿਵਾਰ ਵਿੱਚ ਉਹ ਕਿਸੇ ਨਾਲ ਸਿੱਧੇ ਮੂੰਹ ਗੱਲ ਨਹੀਂ ਸੀ ਕਰਦਾ। ਘਰ ਦਾ ਮੁਖੀ ਹੋਣ ਦੇ ਨਾਤੇ ਉਹ ਆਪਣੀ ਇੱਛਾ ਤੇ ਖੁਸ਼ੀ ਨੂੰ ਹੀ ਮੁਖ ਰਖਦਾ ਸੀ। ਦਫ਼ਤਰ ਵਿੱਚ ਜਾ ਕੇ ਉਹ ਕੰਮ ਦਾ ਡੱਕਾ ਨਹੀਂ ਸੀ ਤੋੜਦਾ ਤੇ ਆਏ ਗਏ ਨੂੰ ਵੀ ਸਿੱਧੇ ਮੂੰਹ ਨਹੀਂ ਸੀ ਬੋਲਦਾ। ਚੰਗੇ ਅਹੁਦੇ 'ਤੇ ਹੋਣ ਕਾਰਨ ਸਾਰੇ ਕਰਮਚਾਰੀ ਉਸ ਦੇ ਅੱਗੇ ਪਿੱਛੇ ਹੋਏ ਰਹਿੰਦੇ ਸਨ। ਬਾਹਰ ਉਸ ਦੀ ਇੱਕ ਸੱਚੇ ਸੇਵਕ ਵਜੋਂ ਪਹਿਚਾਣ ਸੀ ਪਰ ਇਹ ਪਛਾਣ ਉਸ ਦੇ ਘਰਦਿਆਂ ਦੀ ਸਮਝ ਤੋਂ ਬਾਹਰ ਸੀ ਜਿਹੜੇ ਉਸਦੀਆਂ ਮਨਮਾਨੀਆਂ ਦੇ ਸਤਾਏ ਹੋਏ ਸਨ ਪਰ ਚੁੱਪ ਰਹਿਣ ਲਈ ਮਜਬੂਰ ਸਨ।



✶ 95010-06626

## ਵਿਗਿਆਨਕ ਸੋਚ



ਜਨਮ ਦਿਨ
8 ਜਨਵਰੀ 1942

'ਸਾਡੀ ਵਿਦਿਅਕ ਨੀਤੀ ਮੂਲ ਰੂਪ ਵਿਚ ਵਿਦਿਆਰਥੀਆਂ ਨੂੰ ਕੁਝ ਵਿਸ਼ਿਆਂ ਦੀ ਜਾਣਕਾਰੀ ਦੇਣ ਤੱਕ ਮਹਿਦੂਦ ਹੈ। ਵਿਗਿਆਨ ਤੇ ਇਸ ਦੇ ਅਨੇਕਾਂ ਪੱਖਾਂ ਦੀ ਜਾਣਕਾਰੀ ਵੀ ਕੇਵਲ ਵਿਸ਼ਿਆਂ ਰੂਪ ਵਿਚ ਦਿੱਤੀ ਜਾਂਦੀ ਹੈ। ਸਿੱਟਾ ਇਹ ਨਿਕਲਦਾ ਹੈ ਕਿ ਸਾਡੇ ਵਿਦਿਆਰਥੀ ਵਿਗਿਆਨਕ ਵਿਸ਼ਿਆਂ ਤੋਂ ਜਾਣੂੰ ਤਾਂ ਹੋ ਜਾਂਦੇ ਹਨ ਪਰ ਉਨ੍ਹਾਂ ਦੀ ਸੋਚ ਵਿਗਿਆਨਕ ਨਹੀਂ ਬਣਦੀ। ਇਹ ਸਾਡੀ ਵਿਦਿਅਕ ਨੀਤੀ ਦਾ ਸਭ ਤੋਂ ਮਾੜਾ ਪੱਖ ਹੈ... ਗਿਆਨ ਤੇ ਵਿਗਿਆਨਕ ਸੋਝੀ ਦੀ ਅਣਹੋਂਦ ਕਾਰਨ ਹੀ ਆਮ ਆਦਮੀ ਅਲੌਕਿਕ ਸ਼ਕਤੀਆਂ ਦਾ ਸਹਾਰਾ ਲੈਂਦਾ ਹੈ। ਇਸ ਲਈ ਸੁਭਾਵਕ ਹੈ ਕਿ ਜਦੋਂ ਤੱਕ ਤਰਕਪੂਰਨ ਗਿਆਨ ਤੇ ਵਿਗਿਆਨਕ ਦ੍ਰਿਸ਼ਟੀਕੋਣ ਆਮ ਬੰਦੇ ਦੀ ਸੋਝੀ ਨਹੀਂ ਬਣਦਾ ਉਦੋਂ ਤੱਕ 'ਬਹੁਤੇ ਪੜ੍ਹੇ ਲਿਖੇ' ਕਹਾਉਣ ਵਾਲੇ ਲੋਕ ਵੀ ਅੰਧਵਿਸ਼ਵਾਸ਼ੀ ਹੀ ਰਹਿਣਗੇ ਤੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਨਹੀਂ ਪਾ ਸਕਣਗੇ। ਪੜ੍ਹਿਆਂ ਲਿਖਿਆਂ ਨਾਲੋਂ ਕਈ ਵਾਰੀ ਅਨਪੜ੍ਹ ਇਸ ਪੱਖੋਂ ਸਿਆਣੇ ਦੇਖੇ ਗਏ ਹਨ ਭਾਵੇਂ ਅਜਿਹੇ ਲੋਕਾਂ ਦੀ ਗਿਣਤੀ ਬਹੁਤ ਘੱਟ ਹੈ ਕਿਉਂਕਿ ਗਿਆਨ ਸੀਮਤ ਹੋਣ ਕਾਰਨ ਉਨ੍ਹਾਂ ਦੀ ਜਾਣਕਾਰੀ ਸੀਮਤ ਰਹਿੰਦੀ ਹੈ। ਸਮੱਸਿਆ ਕੁਝ ਵਿਸ਼ਿਆਂ ਦੀ ਜਾਣਕਾਰੀ ਦੀ ਨਹੀਂ ਸਗੋਂ ਗਿਆਨ, ਤਰਕ, ਵਿਗਿਆਨਕ ਸੋਚ ਤੇ ਸੋਝੀ ਦੀ ਹੈ ਜੋ ਰਵਾਇਤੀ ਵਿਦਿਆ ਨਾਲੋਂ ਵੱਖਰੀ ਸਮੱਸਿਆ ਹੈ।'

 **ਪਦਮ ਸ੍ਰੀ ਗੁਰਦਿਆਲ ਸਿੰਘ**

ਬਹੁਤ ਸਾਰੇ ਲੋਕ ਧਨ ਇਤਨੇ ਲੋਭੀ ਹੁੰਦੇ ਹਨ ਕਿ ਉਹ ਕੋਈ ਵੀ ਅਜਿਹਾ ਗੰਭੀਰ ਕੰਮ ਨਹੀਂ ਕਰਨਾ ਚਾਹੁੰਦੇ ਜਿਸ ਤੋਂ ਕੁਝ ਕਮਾਈ ਨਾ ਹੁੰਦੀ ਹੋਵੇ। ਉਹ ਮੰਨਦੇ ਹਨ ਕਿ ਕੋਈ ਵੀ ਅਜਿਹੀ ਮਿਹਨਤ ਜਾਂ ਦਿਮਾਗੀ ਕੰਮ ਕਰਨਾ ਮੂਰਖ਼ਤਾ ਹੈ ਜਿਸ ਤੋਂ ਧੰਨ ਪ੍ਰਾਪਤ ਨਹੀਂ ਹੁੰਦਾ। ਇਹ ਘਟੀਆ ਪਦਾਰਥਕ ਮਨੋਬਿਰਤੀ ਸਮਾਜ ਦੇ ਸਾਰੇ ਵਰਗਾਂ ਵਿੱਚ ਹੀ ਘਰ ਕਰ ਚੁੱਕੀ ਹੈ। ***...ਲਾਲਾ ਹਰਦਿਆਲ***

## ਯਾਦ ਕਰਦਿਆਂ...



ਜਨਮ ਦਿਨ
2 ਫਰਵਰੀ 1909

'ਮਜ਼ਹਬਾਂ ਦਾ ਇਹ ਮਰਕਜ਼ ਹੈ ਪਰ ਹਰ ਮਜ਼ਹਬ ਨੇ ਆਪਣੇ ਭਾਈ, ਪੰਡਿਤ, ਮੁੱਲਾਂ ਤੇ ਪਾਦਰੀਆਂ ਦੀਆਂ ਫੌਜਾਂ ਬਣਾਈਆਂ ਹਨ ਤੇ ਉਨ੍ਹਾਂ ਨੇ ਕਰਮ ਕਾਂਡ ਘੜੇ ਹੋਏ ਹਨ। ਜੀਵ ਵਿਗਿਆਨ ਨੇ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ। ਇਸ ਦੇ ਪੜ੍ਹਨ ਤੋਂ ਪਤਾ ਲੱਗਾ ਕਿ ਜ਼ਿੰਦਗੀ ਦੀ ਉੱਤਪਤੀ ਤੇ ਵਿਕਾਸ ਕਿਵੇਂ ਹੋਇਆ। ਹੌਲੀ ਹੌਲੀ ਕੋਈ 200 ਕਰੋੜ ਸਾਲਾਂ ਵਿਚ ਜ਼ਿੰਦਗੀ ਤਰੱਕੀ ਕਰਦੀ ਕਰਦੀ ਆਦਮੀ ਦੀ ਜੂਨ ਤੱਕ ਪਹੁੰਚੀ। ਸਭ ਤੋਂ ਪਹਿਲਾਂ ਜ਼ਿੰਦਗੀ ਸਮੁੰਦਰਾਂ ਵਿਚ ਸੀ ਤੇ ਉੱਥੇ ਕੀੜਿਆਂ, ਗੰਡ-ਗੰਡੋਇਆਂ ਤੇ ਮੱਛੀਆਂ ਦੀ ਜੂਨ ਤਾਈਂ ਪਹੁੰਚੀ। ਏਸ ਇਲਮ ਨੇ ਮੇਰੇ ਕਾਪਟ ਖੋਲ੍ਹ ਦਿੱਤੇ ਤੇ ਮਜ਼ਹਬਾਂ ਦੇ ਢਕੌਂਸਲਿਆਂ ਤੇ ਕਰਾਮਾਤਾਂ ਤੋਂ ਮੇਰਾ ਯਕੀਨ ਉਠ ਗਿਆ।'

 **ਡਾ. ਮਹਿੰਦਰ ਸਿੰਘ ਰੰਧਾਵਾ**

## ਨਸ਼ਤਰਾਂ

ਹੁਣ ਦਿਆਂਗੇ ਖਿਡਾਰੀਆਂ ਨੂੰ ਨੌਕਰੀ,
ਹੋਰਨਾਂ ਲਈ ਲਾਠੀ-ਗੋਲੀ ਐ।

***

ਕਾਲਾ ਧਨ ਤੇ ਰੁਜ਼ਗਾਰ ਦੇਣਾ ਭੁੱਲ ਗਏ,
ਧਰਮ ਪਰਿਵਰਤਨ ਦਾ ਮੁੱਦਾ ਚੁੱਕਿਆ।

***

ਕਿਰਤੀ ਵਿਹੜਿਆਂ 'ਚ ਰੁਲਣ 'ਮਲਾਲਾ',
ਉਨ੍ਹਾਂ ਦੀ ਬਾਤ ਕਦ ਪੁੱਛਾਂਗੇ...?

***

ਕਲਾ 'ਬਾਜ਼ਾਰ' ਦੀ ਅਸਾਂ ਅਪਣਾਈ,
ਭਗਤ-ਸਰਾਭੇ ਭੁੱਲ ਕੇ...

*** **95010-06626**

ਪੁਰਾਤਨ ਮਨੁੱਖ ਬਹੁਤ ਸਾਰੇ ਵਹਿਮਾਂ, ਭਰਮਾਂ ਦਾ ਸ਼ਿਕਾਰ ਸੀ ਪਰ ਵਿਗਿਆਨ ਨੇ ਉਸ ਦੇ ਮਨ ਨੂੰ ਇਸ ਵਿਨਾਸ਼ਕਾਰੀ ਤੇ ਮਨੋਬਲ ਘਟਾਉਣ ਵਾਲੇ ਪ੍ਰਭਾਵਾਂ ਤੋਂ ਮੁਕਤ ਕੀਤਾ ਹੈ।

# ਚਾਰ ਸੌ ਸਾਲ ਬਾਦ ਚਰਚ ਨੇ ਕਿਹਾ , ਅਸੀਂ ਗਲਤ ਸੀ



ਅਮਰਜੀਤ ਢਿੱਲੋਂ

ਵਿਗਿਆਨੀਆਂ ਨੂੰ ਜਿੰਦਾ ਜਲਾਉਣ ਅਤੇ ਤਸੀਹੇ ਦੇਣ ਤੋਂ ਬਾਦ 2009 'ਚ ਵੈਟੀਕਨ ਚਰਚ ਦੇ ਪੋਪ ਨੇ 400ਸਾਲ ਬਾਦ ਕਿਹਾ ਕਿ ਗਲੈਲੀਓ ਠੀਕ ਸੀ, ਅਸੀਂ ਗਲਤ ਸੀ ਪਰ ਹੁਣ ਚਰਚ ਨੂੰ ਸਜ਼ਾ ਕੌਣ ਦੇਵੇਗਾ? ਕਾਪਰਨੀਕਸ , ਬਰੂਨੋ ਅਤੇ ਗਲੈਲੀਓ ਦਾ ਗੁਨਾਹ ਇਹੋ ਸੀ ਕਿ ਉਹਨਾਂ ਨੇ ਕਿਹਾ ਸੀ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਅਤੇ ਬ੍ਰਹਿਮੰਡ ਦਾ ਕੇਂਦਰ ਨਹੀਂ। ਇਸਾਈ ਧਰਮ ਦੇ ਗਰੰਥ ਬਾਈਬਲ ਵਿਚ ਲਿਖਿਆ ਹੈ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸੂਰਜ ਇਸਦੇ ਦੁਆਲੇ ਘੁੰਮਦਾ ਹੈ, ਚਰਚ ਵਿਗਿਆਨੀ ਦੀ ਸੋਚ ਬਰਦਾਸ਼ਤ ਨਾ ਕਰ ਸਕਿਆ। ਇਸ ਤਰ੍ਹਾਂ ਉਹਨਾਂ ਦੀ ਦੁਕਾਨਦਾਰੀ ਨੂੰ ਬਹੁਤ ਵੱਡੀ ਸੱਟ ਵਜਦੀ ਸੀ। ਅੱਜ ਗਲਤੀ ਮੰਨਣ ਅਤੇ ਵਿਗਿਆਨੀਆਂ ਨੂੰ ਸਹੀ ਕਰਾਰ ਦੇਣ ਤੋਂ ਬਾਦ ਕੀ ਉਹਨਾਂ ਨੇ ਬਾਈਬਲ ਵਿਚ ਦਰੁਸਤੀ ਕਰ ਲਈ ਹੈ? ਨਹੀਂ ਬਾਈਬਲ 'ਚ ਅੱਜ ਵੀ ਲਿਖਿਆ ਹੈ ਕਿ ਧਰਤੀ ਚਪਟੀ ਹੈ, ਖੜ੍ਹੀ ਹੈ ,ਸੂਰਜ ਇਸ ਦੁਆਲੇ ਘੁੰਮਦਾ ਹੈ। ਇਸ ਵਿਚ ਲਿਖਿਆ ਹੈ ' ਪਹਿਲਾਂ ਰੱਬ ਨੇ ਹਨੇਰੇ ਨਾਲੋਂ ਰੌਸ਼ਨੀ ਨੂੰ ਵੱਖ ਕੀਤਾ। ਫਿਰ ਜਲਹੀਨ ਧਰਤੀ ਬਣਾਈ। ਉਸਤੋਂ ਬਾਦ ਆਕਾਸ਼ ਅਤੇ ਫਿਰ ਅਕਾਸ਼ ਦੀਆਂ ਮੋਰੀਆਂ 'ਚੋਂ ਪਾਣੀ (ਮੀਂਹ) ਰਿਸ ਰਿਸ ਕੇ ਧਰਤੀ 'ਤੇ ਜਮ੍ਹਾਂ ਹੋਇਆ। ਇਟਲੀ ਦੇ ਵਿਗਿਆਨੀ ਕਾਪਰਨੀਕਸ (1473-1443) ਨੇ ਆਪਣੀਆਂ ਖੋਜਾਂ ਨਾਲ ਸਿੱਧ ਕਰਕੇ ਦੱਸਿਆ ਸੀ ਬ੍ਰਹਿਮੰਡ ਦਾ ਕੇਂਦਰ ਧਰਤੀ ਨਹੀਂ ਕੋਈ ਹੋਰ ਹੈ। ਧਰਤੀ ਜਿਸ ਦੁਆਲੇ ਘੁੰਮਦੀ ਹੈ, ਉਹ ਅਗਾਂਹ ਕਿਸੇ ਹੋਰ ਦੁਆਲੇ ਘੁੰਮਦਾ ਹੈ।

ਭਾਵੇਂ ਕਾਪਰਨੀਕਸ ਨੇ ਆਪਣੀਆਂ ਖੋਜਾਂ 'ਤੇ ਆਧਾਰਤ ਕਿਤਾਬ ਲਿਖ ਲਈ ਸੀ ਪਰ ਉਹ ਧਾਰਮਕ ਮੂਲ ਵਾਦੀਆਂ ਦੇ ਡਰ ਕਾਰਨ ਇਹ ਛਪਵਾ ਨਾ ਸਕਿਆ। ਜਦ ਪ੍ਰਕਾਸ਼ਕ ਨੇ ਕਿਤਾਬ ਛਾਪ ਕੇ ਲਿਆਂਦੀ ਤਾਂ ਕਾਪਰਨੀਕਸ ਉਦੋਂ ਮੌਤ ਦੀਆਂ ਘੜੀਆਂ ਗਿਣ ਰਿਹਾ ਸੀ। ਉਹ 70 ਸਾਲ ਦੀ ਉਮਰ ਭੋਗ ਕੇ ਕੁਦਰਤੀ ਮੌਤ ਮਰ ਗਿਆ ਪਰ ਜੇ ਕਿਤੇ ਪੁਸਤਕ ਪਹਿਲਾਂ ਛਪ ਜਾਂਦੀ ਤਾਂ ਉਸਨੂੰ ਵੀ ਗੈਰਕੁਦਰਤੀ ਮੌਤ ਦਾ ਸਾਹਮਣਾ ਕਰਨਾ ਪੈਣਾ ਸੀ। ਪਤਾ ਲੱਗਣ 'ਤੇ ਚਰਚ ਨੇ ਇਸ ਕਿਤਾਬ 'ਤੇ ਪਾਬੰਦੀ ਲਗਵਾ ਦਿਤੀ। ਇਟਲੀ ਦਾ ਹੀ ਜਿਓਦਾਰਨੋ ਬਰੂਨੋ ਭਾਵੇਂ ਚਰਚ ਦਾ ਪਾਦਰੀ ਸੀ ਅਤੇ ਉਸਨੂੰ ਧਰਮ ਸ਼ਾਸ਼ਤਰ ਦੇ ਡਾਕਟਰ ਦੀ ਉਪਾਧੀ ਮਿਲੀ ਹੋਈ ਸੀ, ਪਰ ਜਦ ਉਸਨੇ ਕਾਪਰਨੀਕਸ ਦੀ ਕਿਤਾਬ ਪੜ੍ਹੀ ਤਾਂ ਉਸਦੀ ਸੋਚ ਇਕਦਮ ਬਦਲ ਗਈ। ਉਹ ਇਸਦਾ ਪ੍ਰਚਾਰ ਕਰਨ ਲੱਗਾ। ਜਦ ਉਸਨੂੰ ਗ੍ਰਿਫਤਾਰ ਕਰਨ ਲਈ ਸਾਜ਼ਸ਼ਾਂ ਹੋਣ ਲੱਗੀਆਂ ਤਾਂ ਉਹ ਭੱਜ ਕੇ ਸਵਿਟਜ਼ਰਲੈਂਡ ਚਲਾ ਗਿਆ ਅਤੇ ਉਥੇ ਇਸ ਵਿਚਾਰਧਾਰਾ ਦਾ ਪ੍ਰਚਾਰ ਕਰਨ ਲੱਗਾ। ਉਸਨੂੰ ਧੋਖੇ ਨਾਲ ਇਟਲੀ ਵਾਪਸ ਬੁਲਾ ਕੇ 1592 'ਚ ( ਕਾਪਰਨੀਕਸ ਦੀ ਮੌਤ ਤੋਂ 50 ਸਾਲ ਬਾਦ) ਜੇਲ੍ਹ 'ਚ ਸੁੱਟ ਦਿਤਾ ਗਿਆ। ਜਦ ਬੇਅੰਤ ਤਸੀਹੇ ਸਹਿ ਕੇ ਵੀ ਉਸਨੇ ਬਾਈਬਲ ਦੇ ਝੂਠ ਦੇ ਹਾਂ 'ਚ ਹਾਂ ਨਾ ਮਿਲਾਈ ਤਾਂ 1600 ਈਸਵੀ ਵਿਚ ਉਸਨੂੰ ਜਿੰਦਾ ਜਲਾ ਦਿਤਾ ਗਿਆ। ਜਲਾਉਣ ਤੋਂ ਪਹਿਲਾਂ ਉਸਦੀ ਜੀਭ ਕੱਟ ਦਿਤੀ ਗਈ। ਉਸ ਸਮੇਂ ਗਲੈਲੀਓ 36 ਸਾਲ ਦਾ ਸੀ। ਇਸ ਘਟਨਾ ਤੋਂ 9 ਸਾਲ ਬਾਦ 1609 'ਚ ਗਲੈਲੀਓ ਨੇ ਦੂਰਬੀਨ ਬਣਾ ਕੇ ਸਭ ਸ਼ੱਕ ਸੁਬ੍ਹੇ ਹੀ ਦੂਰ ਕਰ ਦਿਤੇ । ਦੂਰਬੀਨ ਰਾਹੀਂ ਰਾਜੇ ਨੂੰ ਚੰਦ ਦੇ ਟੋਏ ਟਿੱਬੇ ਵੀ ਦਿਖਾ ਦਿਤੇ । ਪਰ ਚਰਚ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਕੋਈ ਧਰਤੀ ਨੂੰ ਖੜ੍ਹੀ ਕਹੇ ।

1632 'ਚ ਗਲੈਲੀਓ ਨੇ 68 ਸਾਲ ਦੀ ਉਮਰ 'ਚ ਕਿਤਾਬ ਛਪਵਾਈ ਤਾਂ ਉਸਨੂੰ ਜੇਲ੍ਹ ਵਿਚ ਸੁੱਟ ਦਿਤਾ ਗਿਆ। ਉਸਨੇ ਜ਼ਿੰਦਗੀ ਦੇ ਬਾਕੀ ਸਾਲ ਜੇਲ੍ਹ ਵਿਚ ਹੀ ਬਿਤਾਏ ,ਜਿਥੇ ਉਹ ਅੰਨ੍ਹਾ ਹੋ ਗਿਆ । 1889 'ਚ ਇਟਲੀ ਦੇ ਉਸੇ ਸਥਾਨ 'ਤੇ ਬਰੂਨੋ ਦੀ ਯਾਦ 'ਚ ਸਮਾਰਕ ਬਣਾਇਆ ਗਿਆ ਹੈ , ਜਿਥੇ ਉਸਨੂੰ ਜਿਉਂਦੇ ਜਲਾ ਦਿਤਾ ਗਿਆ ਸੀ ਅਤੇ 2009'ਚ 400 ਸਾਲ ਬਾਦ ਉਸੇ ਚਰਚ ਦੇ ਪੌਪ ਨੇ ਸੰਸਾਰ ਲੋਕਾਂ ਤੋਂ ਮੁਆਫੀ ਮੰਗਦਿਆਂ ਕਿਹਾ ਹੈ ਕਿ ਗਲੈਲੀਓ ਠੀਕ ਸੀ ਅਤੇ ਚਰਚ ਗਲਤ ਸੀ। ਭਾਵੇਂ ਕਿ ਸੱਚ ਦੀ ਹਮੇਸ਼ਾ ਜਿੱਤ ਹੁੰਦੀ ਹੈ ਪਰ ਝੂਠ ਦੀ ਇਹ ਦੁਕਾਨਦਾਰੀ ਅਜੇ ਵੀ ਉਸੇ ਤਰ੍ਹਾਂ ਚੱਲ ਰਹੀ ਹੈ। ਅਜੇ ਵੀ ਸਾਡੇ ਸਲੇਬਸ ਵਿਚ ਇਹ ਨਹੀਂ ਪੜ੍ਹਾਇਆ ਜਾਂਦਾ ਕਿ ਧਰਤੀ ਪੱਛਮ ਤੋਂ ਪੂਰਬ ਵੱਲ ਸੂਰਜ ਦੁਆਲੇ ਘੁੰਮਦੀ ਹੈ ਜਿਸ ਨਾਲ ਦਿਨ ਰਾਤ ਬਣਦੇ ਹਨ। ਸਗੋਂ ਪੜ੍ਹਾਇਆ ਇਹੋ ਜਾਂਦਾ ਹੈ ਕਿ ਸੂਰਜ ਪੂਰਬ 'ਚੋਂ ਨਿਕਲ ਕੇ ਪਛਮ ਵਿਚ ਛਿਪਦਾ ਹੈ। ਸਰਮਾਏਦਾਰੀ ,ਸਿਆਸਤ ਅਤੇ ਧਰਮ ਲੋਕਾਂ ਨੂੰ ਹਮੇਸ਼ਾ ਅਗਿਆਨ ਵਿਚ ਹੀ ਰੱਖਣਾ ਚਾਹੁੰਦਾ । ਇਸੇ ਨਾਲ ਹੀ ਇਹਨਾਂ ਦੋਹਾਂ ਦੀ ਦੁਕਾਨਦਾਰੀ ਚਲਦੀ ਹੈ।

94171 20427

ਆਖਰੀ ਕਿਸ਼ਤ :

# ਰੱਬ, ਧਰਮ ਅਤੇ ਵਿਵੇਕਸ਼ੀਲਤਾ

ਡਾ. ਸ਼ਿਆਮ ਸੁੰਦਰ ਦੀਪਤੀ



ਰੱਬ ਅਤੇ ਧਰਮ, ਤਰਕਸ਼ੀਲਤਾ ਤੋਂ ਵਿਵੇਕਸ਼ੀਲਤਾ ਤੱਕ ਦੇ ਸੰਕਲਪ ਨੂੰ, ਉਨ੍ਹਾਂ ਦੇ ਵੱਖ-ਵੱਖ ਦਾਇਰਿਆਂ ਵਿੱਚ ਆਪਾਂ ਜਾਣਿਆ-ਸਮਝਿਆ ਹੈ।

ਰੱਬ-ਧਰਮ ਦੇ ਆਪਸੀ ਸੰਬੰਧ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਤੇ ਉਨ੍ਹਾਂ ਨਾਲ ਜੁੜੇ ਕਰਮਕਾਂਡਾਂ (ਅੰਧਵਿਸ਼ਵਾਸਾਂ) ਨੂੰ ਉਨ੍ਹਾ ਤੋਂ ਵੱਖਰਾ ਕਰਕੇ ਨਹੀਂ ਦੇਖਿਆ ਜਾ ਸਕਦਾ, ਭਾਵੇਂ ਕਈ ਇੰਨ੍ਹਾਂ ਨੂੰ ਵੱਖਰਾ-ਵੱਖਰਾ ਵਜੂਦ ਕਹਿ ਕੇ ਸਮਝਦੇ ਅਤੇ ਪ੍ਰਚਾਰਦੇ ਹਨ।

ਰੱਬ ਬਾਰੇ ਤਾਂ ਕਈ ਲੋਕਾਂ ਨੂੰ ਭੰਬਲਭੂਸਾ ਪੈ ਸਕਦਾ ਹੈ। ਹੈ ਜਾਂ ਨਹੀਂ ਹੈ, ਹੋ ਵੀ ਸਕਦਾ ਹੈ। ਵਾਲੀ ਸਥਿਤੀ ਪੈਦਾ ਹੋ ਜਾਂਦੀ ਹੈ। ਪਰ ਉਨ੍ਹਾਂ ਲੋਕਾਂ ਨੂੰ ਇਕ ਸਵਾਲ ਤੰਗ ਕਰਦਾ ਹੈ ਕਿ ਜੇ ਰੱਬ ਨਹੀਂ ਹੈ ਤਾਂ ਇਸ ਸ੍ਰਿਸ਼ਟੀ ਨੂੰ ਚਲਾਉਂਦਾ ਕੌਣ ਹੈ। ਕਿਉਂ ਜੋ ਸਾਡੇ ਮਨਾਂ ਵਿੱਚ ਪਿਆ ਹੈ ਕਿ ਕਿਸੇ ਵੀ ਸੰਸਥਾ ਜਾਂ ਸੱਤਾ ਨੂੰ ਬਿਨਾਂ ਕਿਸੇ ਆਗੂ ਤੋਂ ਕਿਵੇਂ ਚਲਾਇਆ ਜਾ ਸਕਦਾ ਹੈ। ਬਹੁਗਿਣਤੀ ਦੀ ਇਹੋ ਹੀ ਧਾਰਨਾ ਜਾਂ ਸਵਾਲ, ਰੱਬ-ਧਰਮ ਦੇ ਠੇਕੇਦਾਰਾਂ ਲਈ ਇੱਕ ਵਧੀਆ ਲਾਹਾ ਬਣਦਾ ਹੈ ਤੇ ਲੋਕਾਂ ਨੂੰ ਆਪਣੇ ਵੱਲ ਖਿੱਚਣ, ਆਪਣੇ ਵੱਲ ਲਾਉਣ ਦਾ ਰਾਹ ਖੋਲ੍ਹਦਾ ਹੈ। ਇਹੀ ਇਕ ਜੁਗਤ ਹੈ ਜੋ ਕਿਸੇ ਨੂੰ ਵਿਸ਼ਵਾਸੀ ਤੋਂ ਅੰਧਵਿਸ਼ਵਾਸੀ ਬਣਾਉਂਦੀ ਹੈ।

ਧਰਮ ਦੀ ਧਾਰਨਾ ਨੂੰ ਲੈ ਕੇ ਕਈ ਜਿੱਦ ਫੜ ਵੀ ਲੈਂਦੇ ਹਨ ਕਿ ਧਰਮ ਠੀਕ ਹੈ। ਉਸ ਵਿੱਚ ਦਰਜ ਜਾਂ ਉਨ੍ਹਾਂ ਵੱਲੋਂ ਪ੍ਰਚਾਰਿਆ ਜਾਂਦਾ ਸਬਕ ਮਨੁੱਖਤਾ ਦੇ ਹੱਕ ਦਾ ਹੈ। ਮਨੁੱਖ ਦੀ ਲੋੜ ਹੈ। ਉਹ ਲੋਕ ਧਰਮ ਦੀ ਲੋੜ ਨੂੰ ਲਾਜਮੀ ਕਰਾਰ ਦਿੰਦੇ ਹਨ।

ਤਰਕਸ਼ੀਲਤਾ-ਜੋ ਕਿ ਵਿਚਾਰ ਵਟਾਂਦਰੇ ਦੌਰਾਨ ਸਵਾਲ ਕਰਨ ਅਤੇ ਜਵਾਬ ਹਾਸਿਲ ਕਰਨ ਦੀ ਅਵਸਥਾ ਹੈ, ਉਥੇ ਹੀ ਵਿਵੇਕਸ਼ੀਲਤਾ ਤਰਕ ਕਰਨ ਦਾ ਸਿਖਰ ਹੈ।

o o o

ਤਰਕ ਸਭ ਦੀ ਜ਼ਿੰਦਗੀ ਦਾ ਕੁਦਰਤੀ ਹਿੱਸਾ ਹੈ। ਹਰ ਵਿਅਕਤੀ, ਇੱਥੋਂ ਤੱਕ ਕਿ ਬੱਚਾ ਵੀ ਤਰਕ ਕਰਨ ਜਾਣਦਾ ਹੈ। ਤਰਕ ਹੈ - ਆਪਣੀ ਗੱਲ ਲਈ ਦਲੀਲ। ਆਪਣੀ ਦਿੱਤੀ ਦਲੀਲ ਨੂੰ ਠੀਕ ਠਹਿਰਾਉਣ ਲਈ ਦਲੀਲ। ਦਲੀਲਾਂ ਦੇ ਲਈ ਕਥਾ, ਕਹਾਣੀਆਂ, ਕਹਾਵਤਾਂ, ਅਖਾਣ ਵੀ ਵਰਤੇ ਜਾਂਦੇ ਹਨ। ਚਲਦੇ ਆ ਰਹੇ ਚਲਨ ਅਤੇ ਰਿਵਾਇਤਾਂ ਦਾ ਸਹਾਰਾ ਲੈਣਾ, ਜੋ ਕਿ ਜਰੂਰੀ ਨਹੀਂ ਕਿ ਠੀਕ ਹੋਣ। ਇਸੇ ਤਰ੍ਹਾਂ ਦੀ ਹਾਲਤ ਰੱਬ ਅਤੇ ਧਰਮ ਦੀਆਂ ਗੱਲਾਂ ਵੇਲੇ ਹੁੰਦੀ ਹੈ, ਜਦੋਂ ਦਲੀਲਾਂ ਹੁੰਦੀਆਂ ਹਨ, ਭਾਵੇਂ ਉਨ੍ਹਾਂ ਵਿੱਚ ਦਮ ਹੋਵੇ ਜਾਂ ਨਾ ਹੋਵੇ।

ਇਸ ਅਵਸਥਾ ਨੂੰ ਬੱਚੇ ਦੀ ਜਿਗਿਆਸਾ ਨਾਲ ਮੇਚ ਕੇ ਦੇਖਿਆ ਜਾ ਸਕਦਾ ਹੈ। ਬੱਚਾ ਸਵਾਲ ਪੁੱਛਦਾ ਹੈ, ਮਾਂ ਪਿਓ ਜਾਂ ਅਧਿਆਪਕ ਜੋ ਮਰਜੀ ਊਟ-ਪਟਾਂਗ ਜਵਾਬ ਦੇ ਦੇਣ, ਉਹ ਸੁਣ ਲੈਂਦਾ ਹੈ ਤੇ ਉਸ ਨੂੰ ਤਸੱਲੀ ਵੀ ਹੋ ਜਾਂਦੀ ਹੈ। ਉਹ ਸਵਾਲ ਤੇ ਸਵਾਲ ਕਰਦਾ ਹੈ, ਜਵਾਬ ਮਿਲਣ ਤੇ ਵੀ ਸਵਾਲ ਕਰਦਾ ਹੈ, ਪਰ ਹਰ ਵਾਰੀ, ਜਿਹੋ ਜਿਹਾ ਵੀ ਜਵਾਬ ਮਿਲੇ, ਉਸਨੂੰ ਖੁਸ਼ੀ ਨਾਲ ਸਵੀਕਾਰ ਕਰ ਲੈਂਦਾ ਹੈ।

ਜਦੋਂ ਉਹ ਬੱਚਾ ਖ਼ੁਦ ਵੱਡਾ ਹੁੰਦਾ ਹੈ, ਫਿਰ ਉਹ ਜਵਾਬਾਂ ਨੂੰ ਨਹੀਂ ਮੰਨਦਾ। ਉਹ ਬਹਿਸ ਕਰਦਾ ਹੈ ਤਾਂ ਉਸਨੂੰ ਦਬਾ ਦਿੱਤਾ ਜਾਂਦਾ ਹੈ ਤੇ ਸਵਾਲ ਪੁੱਛਣ ਦੀ ਆਦਤ ਨੂੰ ਨਕਾਰਿਆ ਤੇ ਨਿਰਉਤਸਾਹਿਤ ਕੀਤਾ ਜਾਂਦਾ ਹੈ। ਉਸਦੀ ਆਵਾਜ਼ ਨੂੰ ਦਬਾ ਦਿੱਤਾ ਜਾਂਦਾ ਹੈ ਜਾਂ ਆਪਣੀ ਵਿਚਾਰਧਾਰਾ ਵੱਲ ਝੁਕਾ ਲਿਆ ਜਾਂਦਾ ਹੈ ਜਾਂ ਉਸਨੂੰ ਅੱਖਾਂ ਬੰਦ ਕਰਕੇ ਵਿਸ਼ਵਾਸ ਕਰਨ ਦਾ ਸਬਕ ਯਾਦ ਕਰਵਾਇਆ ਜਾਂਦਾ ਹੈ।

ਇਸੇ ਲਈ ਧਰਮ-ਰੱਬ ਦੇ ਠੇਕੇਦਾਰ, ਲੋਕਾਂ ਨੂੰ ਸੋਚ ਵਿਚਾਰ ਦੀ ਬਾਲ ਅਵਸਥਾ ਵਿੱਚ ਰਖਣਾ ਚਾਹੁੰਦੇ ਹਨ। ਇਸਦੇ ਮੱਦੇਨਜਰ ਅਸੀਂ ਸਮਝੀਏ ਕਿ ਤਰਕ ਕਰਨਾ ਸੋਚ ਵਿਚਾਰ ਦੀ ਬਚਪਨ ਵਾਲੀ, ਮੁੱਢਲੀ ਹਾਲਤ ਹੈ ਤੇ ਵਿਵੇਕਸ਼ੀਲਤਾ ਸਿਆਣਪ ਵਾਲੀ ਅਵਸਥਾ ਹੈ।

ਧਰਮ-ਰੱਬ ਦੀ ਸੱਤਾ ਵਾਲੇ ਚਾਹੁੰਦੇ ਹਨ ਕਿ ਲੋਕ ਬੋਲਣ ਹੀ ਨਾ। ਜੇਕਰ ਬੋਲਣ, ਸਵਾਲ ਕਰਨ, ਸ਼ੰਕਾਂ ਪ੍ਰਗਟਾਉਣ ਤਾਂ ਕਹਿ ਦੇਵੋ, 'ਇਹ ਸਾਡੇ ਗ੍ਰੰਥਾਂ ਵਿੱਚ ਦਰਜ ਹੈ'...। ਜੇਕਰ ਬਹਿਸ ਕਰਨ ਤਾਂ ਉਨ੍ਹਾਂ ਨੂੰ ਝਾੜ ਦੇਵੋ, ਤੂੰ ਬੜਾ ਸਿਆਣਾ ਹੈਂ? ਇਹ ਜੋ ਚਲਦਾ ਆ ਰਿਹਾ ਹੈ, ਇਹ ਜੋ ਰਿਸ਼ੀਆਂ, ਮੁਨੀਆਂ, ਗੁਰੂਆਂ-ਪੀਰਾਂ ਨੇ

ਕਿਹਾ ਹੈ...। ਲੋਕਾਂ ਨੂੰ ਬਾਲ-ਬੁੱਧੀ ਸਮਝੋ ਤੇ ਇਸਤੋਂ ਅੱਗੇ ਵਿਕਸਿਤ ਹੀ ਨਾ ਹੋਣ ਦੇਵੇ।

o o o

ਰੱਬ ਦੀ ਮੌਜੂਦਗੀ ਅਤੇ ਉਸਦੀ ਕਾਰਗੁਜਾਰੀ ਤੇ ਹੋਣ ਵਾਲੇ ਤਰਕ ਵਿਚ, ਇਹ ਪ੍ਰਚਾਰਕ ਹਾਰ ਵੀ ਜਾਂਦੇ ਹਨ ਜਾਂ ਜਵਾਬ ਦੇਣ ਤੋਂ ਕਤਰਾਉਂਦੇ ਹਨ, ਉਹ ਧਰਮ ਦਾ ਸਹਾਰਾ ਲੈ ਕੇ ਕੁੱਝ ਬਚਾਅ ਕਰਨ ਦੀ ਕੋਸ਼ਿਸ਼ ਵੀ ਕਰਦੇ ਹਨ। ਧਰਮ ਦੀ ਗੱਲ ਕਰਨ ਵੇਲੇ, ਉਹ ਤਰਕ ਕਰਨ ਵਾਲੇ ਵਿਅਕਤੀ ਨੂੰ ਹਰਾ ਸਕਦੇ ਹਨ ਜਦੋਂ ਉਹ ਪਿਆਰ, ਮਨੁੱਖਤਾ, ਸਾਂਝ, ਦਇਆ, ਭਾਈਚਾਰੇ ਵਰਗੇ ਲਫ਼ਜਾਂ ਦਾ ਇਸਤੇਮਾਲ ਕਰਦੇ ਹਨ।

ਰੱਬ ਧਰਮ ਵਾਲਿਆਂ ਕੋਲ ਇਕ ਕਾਰਗਰ ਹਥਿਆਰ ਹੈ - ਰੱਬ ਦਾ ਅਦ੍ਰਿਸ਼ ਹੋਣਾ। ਅਦ੍ਰਿਸ਼ ਨਾਲ ਜੁੜਿਆ ਰਹੱਸ ਦਾ ਪੱਖ ਹੋਣਾ :

-ਤੈਨੂੰ ਨਹੀਂ ਪਤਾ ਤੂੰ ਅਨਜਾਣ ਹੈ, ਬੇਸਮਝ ਹੈ...

- ਇਹ ਮਹਿਸੂਸ ਕਰਨ ਵਾਲੀ ਹਾਲਤ ਹੈ, ਦੇਖਣ ਵਾਲੀ ਨਹੀਂ, ਹਵਾ ਦਿਸਦੀ ਹੈ? ਮਹਿਸੂਸ ਕਰ ਸਕਦੇ ਹਾਂ। ਸਿਰਫ...

ਇਸ ਢੰਗ ਤੋਂ ਸੋਚੀਏ ਤਾਂ ਜਨਮ ਤੋਂ ਮਰਨ ਤੱਕ ਕਿੰਨੇ ਹੀ ਰਹੱਸ ਨੇ।

ਰਹੱਸ ਦੀ ਧਾਰਨਾ ਵੀ ਅਜੀਬ ਹੈ। ਬਹੁਤ ਰਹੱਸ ਹਨ ਕੁਦਰਤ ਵਿੱਚ। ਬਹੁਤ ਰਹੱਸ ਅਸੀਂ ਆਪਣੀ ਤਰਕ ਵਾਲੀ ਬੁੱਧੀ ਨਾਲ ਉਜਾਗਰ ਵੀ ਕੀਤੇ ਹਨ। ਇਹ ਲਗਾਤਾਰ ਤਾ ਬਰਕਰਾਰ ਹੈ। ਹਰ ਰੋਜ ਕੋਈ ਨਾ ਕੋਈ ਨਵੀਂ ਕਾਢ ਸਾਡੇ ਸਾਹਮਣੇ ਆਉਂਦੀ ਹੈ।

ਧਰਮ-ਰੱਬ ਵਾਲੇ ਖੜੋਤ ਵਿੱਚ ਰਹਿਣਾ ਪਸੰਦ ਕਰਦੇ ਹਨ। ਜੋ ਪ੍ਰਾਪਤ ਕੀਤਾ ਹੈ, ਜੋ ਗਿਆਨ ਹਾਸਿਲ ਕੀਤਾ ਹੈ, ਉਸਦੀ ਸਾਬਾਸ਼ੀ ਨਹੀਂ ਦਿੰਦੇ ਸਗੋਂ ਜੋ ਰਹੱਸ ਨੇ ਉਨ੍ਹਾਂ ਦਾ ਹੀ ਸਹਾਰਾ ਲੈ ਕੇ ਆਪਣੀ ਸੱਤਾ ਚਲਾਉਂਦੇ ਹਨ।

- ਮੌਤ ਕਿਵੇਂ ਆਉਂਦੀ ਹੈ। ਮੌਤ ਦਾ ਰਹੱਸ ਕੀ ਹੈ? ਇਹ ਨਹੀਂ ਕਿ ਬੀਮਾਰੀਆਂ ਤੇ ਕਾਬੂ ਪਾਇਆ ਹੈ।

- ਇਸ ਬ੍ਰਾਹਮੰਡ ਨੂੰ ਕੌਣ ਚਲਾ ਰਿਹਾ ਹੈ, ਤਾਰੇ, ਚੰਦਰਮਾ, ਗ੍ਰਹਿ...

o o o

ਦਰਅਸਲ ਉਨ੍ਹਾਂ ਰਹੱਸਵਾਦ ਦਾ ਸਹਾਰਾ ਲੈਣ ਵਾਲੇ, ਗ੍ਰੰਥਾਂ-ਗੁਰੂਆਂ ਦਾ ਵਾਸਤਾ ਪਾਉਣ ਵਾਲੇ ਲੋਕਾਂ ਕੋਲ ਉਹੀ ਲੋਕ ਲਾਜਵਾਬ ਹੁੰਦੇ ਹਨ ਜਾਂ ਹਾਰਦੇ ਹਨ, ਜੋ ਪੂਰੀ ਤਰ੍ਹਾਂ ਆਪਣੇ ਆਪ ਨੂੰ ਵਿਗਿਆਨਕ ਸੋਚ ਨਾਲ ਲੈਸ ਨਹੀਂ ਕਰਦੇ। ਤਰਕ ਦੀ ਪਹਿਲੀ ਪੌੜੀ ਕਿ ਬਹਿਸ ਕਰਨੀ ਹੈ, ਸਵਾਲ ਖੜੇ ਕਰਨੇ ਹਨ, ਤਕ ਹੀ ਸੀਮਿਤ ਰਹਿ ਕੇ, ਉਨ੍ਹਾਂ ਲੋਕਾਂ ਤੋਂ ਨਹੀਂ ਜਿੱਤਿਆ ਜਾ ਸਕਦਾ ਜਾਂ ਉਨ੍ਹਾਂ ਨੂੰ ਸਹੀ ਰਾਹ ਤੇ ਨਹੀਂ ਲਿਆਇਆ ਜਾ ਸਕਦਾ।

ਇਸਦੇ ਲਈ ਇੱਕ ਤਿਆਰੀ ਦੀ ਲੋੜ ਹੈ। ਉਹ ਤਿਆਰੀ ਹੈ-ਵਿਵੇਕਸ਼ੀਲ ਹੋਣ ਦੀ। ਉਨ੍ਹਾਂ ਦੀਆਂ ਦਲੀਲਾਂ ਨੂੰ ਵਿਗਿਆਨਕ ਸੂਝ-ਬੂਝ ਅਤੇ ਸਿਆਣਪ ਨਾਲ ਲੈਣ ਦੀ। ਜੇਕਰ ਕੋਈ ਗੌਰ ਨਾਲ ਇੰਨ੍ਹਾਂ ਲੋਕਾਂ ਦੇ ਪ੍ਰਵਚਨਾਂ ਨੂੰ ਹੀ ਸੁਣੇ ਤਾਂ ਉਨ੍ਹਾਂ ਦੀਆਂ ਆਪਣੀਆਂ ਗੱਲਾਂ ਵਿੱਚ ਹੀ ਵਿਰੋਧ ਦਾ ਪਤਾ ਲਗ ਸਕਦਾ ਹੈ। ਉਨ੍ਹਾਂ ਦੀ ਸਮਝ ਮੁੱਢਲੇ ਪੱਧਰ ਦੀ ਹੁੰਦੀ ਹੈ, ਲੋਕਾਂ ਦੇ ਜਜਬਾਤਾਂ ਨੂੰ ਵਰਤਣ ਦੀ ਹੁੰਦੀ ਹੈ, ਨਾ ਕਿ ਪੂਰੀ ਲੁਕਾਈ ਦੇ ਭਲੇ ਲਈ।

ਜਦੋਂ ਵੀ ਕੋਈ ਵਿਗਿਆਨਕ ਸੂਝ ਅਤੇ ਵਿਗਿਆਨਕ ਚੇਤਨਾ ਤੋਂ ਬਿਨਾਂ ਗੱਲ ਕਰੇਗਾ, ਉਸਦੀਆਂ ਗੱਲਾਂ ਵਿੱਚ ਆਪਸੀ ਵਿਰੋਧ ਹੋਵੇਗਾ ਹੀ।

o o o

ਰੱਬ ਜਾਂ ਧਰਮ, ਰਹੱਸ ਦਾ ਸਹਾਰਾ ਲੈ ਕੇ, ਲੋਕਾਂ ਨੂੰ ਵਿਸ਼ਵਾਸ ਨਾਲ ਬੰਨ੍ਹਦੇ ਹਨ।

ਵਿਸ਼ਵਾਸ ਜ਼ਿੰਦਗੀ ਦੀ ਅਹਿਮ ਲੋੜ ਹੈ। ਇਹ ਬੁਨਿਆਦ ਹੈ, ਜਿਸ ਦੇ ਆਧਾਰ ਤੇ ਸਮਾਜਿਕ ਜੀਵਨ ਉਸਰਦਾ ਹੈ। ਸਮਾਜ ਨੂੰ ਮਿਲਕੇ ਚਲਾਉਣ ਲਈ, ਵੱਖ-ਵੱਖ ਲੋਕਾਂ ਤੇ ਵਿਸ਼ਵਾਸ ਕਰਨਾ ਪੈਂਦਾ ਹੈ। ਸਮਾਜ ਦਾ ਵਿਕਾਸ ਸੰਭਵ ਨਹੀਂ ਹੈ। ਪਰਿਵਾਰ ਵਿੱਚ ਰਿਸ਼ਤਿਆਂ ਦਾ ਆਧਾਰ ਵਿਸ਼ਵਾਸ ਹੈ।

ਪਰ ਰੱਬ-ਧਰਮ ਵਾਲੇ ਅਦ੍ਰਿਸ਼ਵਾਦ ਤਹਿਤ, ਵਿਸ਼ਵਾਸ ਕਰਨ ਤੇ ਜ਼ੋਰ ਦਿੰਦੇ ਹਨ। ਪਰ ਵਿਸ਼ਵਾਸ ਕਦੋਂ ਅੰਧਵਿਸ਼ਵਾਸ ਵਿੱਚ ਤਬਦੀਲ ਹੋ ਜਾਂਦਾ ਹੈ, ਇਹ ਇਕ ਸੂਖਮ ਜਿਹੀ ਲਾਈਨ ਹੈ।

ਵਿਅਕਤੀ ਨੂੰ ਦੱਸਿਆ ਜਾਂਦਾ ਹੈ ਕਿ ਤੇਰਾ ਸਹਾਰਾ 'ਉਹ' ਹੈ, ਰੱਬ, ਉੱਪਰ ਵਾਲਾ, ਨੀਲੀ ਛੱਤਰੀ ਵਾਲਾ। ਜਦੋਂ ਕੋਈ ਦੁਖ ਭਰੀ ਘਟਨਾ ਵਾਪਰਦੀ ਹੈ, ਉਹ ਫਰਿਆਦ-ਪੁਕਾਰ ਕਰਦਾ ਹੈ, ਰੱਬ ਬੋਲਦਾ ਨਹੀਂ, ਜਵਾਬ ਨਹੀਂ ਦਿੰਦਾ। ਇਹ ਸੂਝ ਹੈ ਕਿ ਉਹ ਨਹੀਂ ਬੋਲ ਸਕਦਾ ਜੋ ਸੁਣ ਨਹੀਂ ਸਕਦਾ।

ਇਸ ਹਾਲਤ ਵਿੱਚ ਰੱਬ-ਧਰਮ ਦੇ ਠੇਕੇਦਾਰ ਮਨਮਰਜੀ

ਮੁਤਾਬਕ ਜਵਾਬ ਦਿੰਦੇ ਹਨ। ਗੂੰਗੇ ਦੀ ਮਾਂ ਵਾਂਗ। ਗੂੰਗੇ ਦੀ ਮਾਂ ਤਾਂ ਫਿਰ ਵੀ ਬੱਚੇ ਦੀ ਮਾਂ ਹੋਣ ਦੇ ਨਾਤੇ, ਉਸ ਦੇ ਦਰਦ ਨੂੰ ਪਛਾਣਦੀ ਸਮਝਦੀ ਹੈ, ਪਰ ਇੱਥੇ ਤਾਂ ਗੱਲ ਸੋਸ਼ਣ ਅਤੇ ਫਾਇਦਾ ਲੈਣ ਦੀ ਹੁੰਦੀ ਹੈ।

o o o

ਧਰਮ ਕੋਲ ਪ੍ਰਚਾਰ ਲਈ ਇੱਕ ਹੋਰ ਵਿਸ਼ਾ ਹੈ - ਬਰਾਬਰੀ ਦਾ। ਰੱਬ ਦਾ ਨਾਂ ਲੈ ਕੇ, ਉਹ ਸਾਰੇ ਜੀਵਾਂ ਨੂੰ, ਮਨੁੱਖਾਂ ਨੂੰ ਬਰਾਬਰ ਕਹਿੰਦੇ ਹਨ, ਪਰ ਜਦੋਂ ਸਭ ਦੇ ਬਰਾਬਰ ਹੱਕਾਂ ਦੀ ਗੱਲ ਆਉਂਦੀ ਹੈ ਤਾਂ ਉਹ ਗੱਲ ਨੂੰ ਗੋਲਮੋਲ ਕਰ ਜਾਂਦੇ ਹਨ। ਉਹ ਰਹੱਸਵਾਦ ਵੱਲ ਮੁੜਦੇ ਹਨ, ਉਹ ਫਿਰ ਕਹਿੰਦੇ ਹਨ - ਜਿਸਨੇ ਮੂੰਹ ਦਿੱਤਾ ਹੈ, ਉਹ ਖਾਣੇ ਦਾ ਇੰਤਜਾਮ ਵੀ ਕਰਦਾ ਹੈ। ਜਿੱਥੇ ਰੱਬ ਦੇ ਘਰ ਗਰੀਬ ਲੋਕ ਹਨ, ਉਥੇ ਉਸ ਨੇ ਦਾਨੀ ਵੀ ਪੈਦਾ ਕੀਤੇ ਹਨ।

ਜੇਕਰ ਕੋਈ ਇਸਤੋਂ ਅੱਗੇ ਪੁੱਛੇ ਕਿ ਅਮੀਰ-ਗਰੀਬ ਕਿਵੇਂ ਬਣੇ, ਤਾਂ ਫਿਰ ਉਹ ਹੋਰ ਰਹੱਸ ਵਿੱਚ ਪਾ ਦਿੰਦਾ ਹੈ ਕਿ ਇਹ ਪਿਛਲੇ ਕਰਮਾਂ ਦਾ ਫਲ ਹੈ। ਇਸ ਦਲੀਲ ਦੇ ਦੋ ਫਾਇਦੇ ਹੁੰਦੇ ਹਨ ਕਿ ਹੁਣ ਤੁਸੀਂ ਗਰੀਬ ਪੁਰਾਣੇ-ਪਿਛਲੇ ਜਨਮਾਂ ਦੇ ਕਾਰਨ ਹੋ ਤੇ ਜੇਕਰ ਅਗਲੇ ਜਨਮ ਵਿੱਚ ਚੰਗੀਆਂ ਸਹੂਲਤਾਂ ਮਾਨਣਾ ਚਾਹੁੰਦੇ ਹੋ ਤਾਂ ਇਸ ਜਨਮ ਵਿੱਚ ਚੰਗੇ ਕੰਮ ਕਰੋ।

ਇੱਥੇ ਇਹ ਸਵਾਲ ਕਦੇ ਨਹੀਂ ਉਭਰਿਆ ਕਿ ਇਹ ਧਾਰਨਾ ਅਮੀਰਾਂ ਤੇ ਕਿਉਂ ਨਹੀਂ ਢੁਕਦੀ। ਕਿਉਂ ਉਹ ਹਰ ਤਰ੍ਹਾਂ ਦੇ ਬੁਰੇ ਕੰਮ ਕਰਦੇ ਹਨ। ਜਬਰ-ਜ਼ੁਰਮ, ਸੋਸ਼ਣ, ਵਿਤਕਰਾ, ਬੇਇਨਸਾਫੀ ਆਦਿ, ਪਰ ਉਨ੍ਹਾਂ ਨੂੰ ਕੋਈ ਡਰ ਨਹੀਂ ਕਿ ਉਨ੍ਹਾਂ ਦੇ ਬੁਰੇ ਕਰਮਾਂ ਨਾਲ ਅਗਲਾ ਜਨਮ ਵਿਗੜ ਸਕਦਾ ਹੈ। ਸਗੋਂ ਉਸਦੇ ਕਾਲੇ ਕੰਮਾਂ ਨੂੰ ਕੁੱਝ ਕੁ ਦਾਨ ਰਾਹੀਂ, ਮੰਦਰਾਂ ਵਿੱਚ ਸੋਨੇ ਦੇ ਛਤਰ ਚੜ੍ਹਾ ਕੇ, ਉਸਦਾ ਸਨਮਾਨ ਕੀਤਾ ਜਾਦਾ ਹੈ।

o o o

'ਮਜਹਬ ਨਹੀਂ ਸਿਖਾਤਾ, ਆਪਸ ਮੇਂ ਬੈਰ ਰਖਣਾ,' ਦੀ ਗੱਲ ਜਦੋਂ ਪ੍ਰਚਾਰੀ ਜਾਂਦੀ ਹੈ ਤਾਂ ਇਸ ਤੋਂ ਇਹ ਭਾਵ ਉਭਾਰਿਆ ਜਾਂਦਾ ਹੈ ਕਿ ਸਾਰੇ ਹੀ ਧਰਮ ਸਾਂਝੀਵਾਲਤਾ ਫੈਲਾਉਂਦੇ ਹਨ। ਉਹ ਕਹਿੰਦੇ ਹਨ ਕਿ ਸਾਰੇ ਮਜਹਬਾਂ ਵਿੱਚ ਕਿੰਨੀ ਵੱਡੀ ਸਾਂਝ ਹੈ ਪਿਆਰ, ਹਮਦਰਦੀ, ਸੰਜਮ ਵਰਗੇ ਗੁਣਾਂ ਦੀ।

ਪਰ ਨਾਲ ਹੀ ਜਦੋਂ ਗੱਲ ਆਉਂਦੀ ਹੈ ਰੱਬ ਦੀ, ਉਹ ਸਾਰੇ ਧਰਮਾਂ ਦਾ ਵੱਖਰਾ ਹੈ। ਫਿਰ ਇਸਦੇ ਲਈ ਦਲੀਲ ਹੈ ਕਿ ਰਾਹ ਵੱਖਰੇ ਹਨ, ਮੰਜਿਲ ਇੱਕੋ ਹੈ।

ਜੇਕਰ ਵਿਵਹਾਰਕ ਰੂਪ ਦੇਖੀਏ ਤਾਂ ਧਰਮ-ਰੱਬ ਦੇ ਸੰਗਠਨਾਂ ਦੀ ਆਪਣੇ ਪਹਿਰਾਵੇ ਪ੍ਰਤੀ, ਬੋਲੀ-ਭਾਸ਼ਾ ਦੀ, ਖਾਣ ਪੀਣ ਦੀ ਤਾਂ ਇਹ ਵੱਖਰੇ ਹੀ ਨਹੀਂ ਹਨ, ਕੱਟੜਤਾ ਤੱਕ ਜਾਂਦੇ ਹਨ। ਜੇ ਕੋਈ ਇਸਦੀ ਉਲੰਘਣਾ ਕਰੇ ਤਾਂ ਫਿਰ ਭਾਵੇਂ ਜਿੰਨਾ ਮਰਜੀ ਪਿਆਰਾ, ਹਮਦਰਦੀ ਵਾਲਾ ਵਿਅਕਤੀ ਹੋਵੇ, ਪਲ ਭਰ ਵਿੱਚ ਕਾਫਰ ਹੋ ਜਾਂਦਾ ਹੈ। ਧਰਮ ਤੋਂ ਛੇਕਿਆ ਜਾਂਦਾ ਹੈ।

ਧਰਮ-ਰੱਬ ਦੇ ਠੇਕੇਦਾਰ ਜਦੋਂ ਕਦੀ ਵੀ ਸਰਵ-ਧਰਮ ਸਭਾ ਦੇ ਨਾਂ ਤੇ ਇਕੱਠੇ ਹੁੰਦੇ ਹਨ, ਸਾਰੇ ਇੱਕ ਸੁਰ ਵਿੱਚ ਕਹਿੰਦੇ ਹਨ:

-ਵਿਅਕਤੀ ਧਰਮ ਤੋਂ ਭਟਕ ਰਿਹਾ ਹੈ, ਸਾਰੇ ਦੁੱਖਾਂ ਦਾ ਕਾਰਨ ਇਹੋ ਹੈ।

- ਸਾਰੇ ਜ਼ੋਰ ਦਿੰਦੇ ਹਨ ਕਿ ਆਪਣੇ ਆਪਣੇ ਧਰਮ ਨਾਲ ਜੁੜੇ ਰਹਿਣ ਤਾਂ, ਸਭ ਪਾਸੇ ਸ਼ਾਂਤੀ ਹੋਵੇ, ਕੋਈ ਸਮੱਸਿਆ ਹੀ ਨਾ ਹੋਵੇ।

ਇੰਨ੍ਹਾਂ ਦਾ ਧਿਆਨ ਨਾਲ ਵਿਸ਼ਲੇਸ਼ਣ ਕਰੋ :

- ਸਾਰੇ ਹੀ ਧਾਰਮਿਕ ਹੋਣ ਲਈ ਕਹਿੰਦੇ ਹਨ, ਕੋਈ ਵੀ ਇਨਸਾਨ ਬਨਣ ਲਈ ਨਹੀਂ ਕਹਿੰਦਾ ਜਾ ਕਹਿਣਗੇ ਜੋ ਚੰਗਾ ਹਿੰਦੂ ਜਾਂ ਮੁਸਲਿਮ ਹੈ, ਉਹੀ ਚੰਗਾ ਇਨਸਾਨ ਹੈ। ਭਾਵ ਧਰਮ ਪਹਿਲਾਂ, ਇਨਸਾਨ ਬਾਅਦ ਵਿੱਚ।

ਦੂਸਰਾ ਚਿਹਰਾ ਦੇਖੋ ਕਿ ਸਾਰੇ ਧਰਮ ਹੀ ਧਰਮ ਪ੍ਰਚਾਰ ਅਤੇ ਧਰਮ ਪਰਿਵਰਤਨ ਲਈ ਸਭ ਤੋਂ ਵੱਧ ਕੋਸ਼ਿਸ਼ ਅਤੇ ਪੈਸਾ ਖਰਚਦੇ ਹਨ।

o o o

ਅਨੇਕਾਂ ਹੀ ਵਿਰੋਧਤਾਈਆਂ ਨੇ ਧਰਮ-ਰੱਬ ਦੀਆਂ ਦਲੀਲਾਂ ਵਿੱਚ। ਰੱਬ ਸਭ ਦਾ ਪਾਲਨਹਾਰ ਹੈ, ਦਿਆਲੂ ਹੈ, ਰਾਖਾ ਹੈ। ਇੱਥੇ ਹੀ ਫਿਰ ਸਵਾਲ ਉੱਠਦਾ ਹੈ ਕਿ ਉਸੇ ਦੇ ਇਸ ਗੁਣ ਦੇ ਹੁੰਦਿਆਂ ਗਰੀਬੀ, ਭੁੱਖਮਰੀ, ਲੋਕਾਂ ਦੀ ਨਰਕ ਵਿੱਚ ਰਹਿਣ ਵਾਲੀ ਹਾਲਤ ਕਿਉਂ? ਬੀਮਾਰੀ ਅਤੇ ਛੋਟੀ ਉਮਰੇ ਮੌਤਾਂ ਕਿਉਂ?

ਜੇ ਭੁੱਖਮਰੀ, ਮੌਤ, ਬੀਮਾਰੀ ਆਦਿ ਸਜ਼ਾ ਹੈ ਤਾਂ ਫਿਰ ਇਹ ਦਿਆਲੂ ਅਤੇ ਪਾਲਨਹਾਰ ਵਾਲਾ ਗੁਣ ਉਭਾਰਨ ਦਾ ਮਤਲਬ ਕੀ ਹੈ?

ਜੇਕਰ ਗੌਰ ਨਾਲ ਦੇਖੀਏ ਰੱਬ ਦਾ ਚਿਹਰਾ ਸਜ਼ਾ ਵਾਲਾ, ਡਰਾਉਣ ਵਾਲਾ ਹੈ ਤੇ ਧਰਮ ਦਾ ਚਿਹਰਾ ਪਿਆਰ ਅਤੇ ਭਾਈਚਾਰੇ ਵਾਲਾ ਉਭਾਰਿਆ ਜਾਂਦਾ ਹੈ। ਦੋਹੇਂ ਇੱਕ ਦੂਸਰੇ ਦੇ ਵਿਰੋਧੀ ਹਨ, ਇਕ ਦੂਸਰੇ ਦੀ ਲੋੜ ਹਨ।

o o o

ਮਨੁੱਖ ਦੀਆਂ ਅਨੇਕਾਂ ਵਿਸ਼ੇਸ਼ਤਾਵਾਂ ਹਨ। ਪਰ ਇੰਨ੍ਹਾਂ ਵਿਸ਼ੇਸ਼ਤਾਵਾਂ ਦਾ ਸਿਹਰਾ ਦਿਮਾਗ ਨੂੰ ਜਾਂਦਾ ਹੈ। ਉਸਦੇ ਇਸ ਪ੍ਰਮੁੱਖ ਅੰਗ ਸਦਕਾ ਮਨੁੱਖ ਨੂੰ 'ਦਿਮਾਗੀ ਪ੍ਰਾਣੀ' ਵੀ ਕਿਹਾ ਜਾਂਦਾ ਹੈ।

ਦਿਮਾਗ, ਸਰੀਰ ਦੇ ਹੋਰ ਅੰਗਾਂ, ਆਪਣੇ ਕੰਮ ਦੀ ਵਿਸ਼ੇਸ਼ਤਾ ਕਰਕੇ ਜਾਣਿਆ ਜਾਂਦਾ ਹੈ। ਉਸਦਾ ਕੰਮ ਹੈ- ਸੋਚਣਾ ਤੇ ਫੈਸਲਾ ਕਰਨਾ। ਇਸ ਲਈ ਹੀ ਅਰਥਾਂ ਵਿੱਚ ਮਨੁੱਖ ਸੋਚਣ ਵਾਲਾ ਪ੍ਰਾਣੀ- 'ਥਿੰਕਿੰਗ ਐਨੀਮਲ' ਹੈ।

ਦਿਮਾਗ ਦੇ ਸੋਚਣ ਅਤੇ ਵਿਸ਼ਲੇਸ਼ਣ ਕਰਨ ਦੀ ਕਾਬਲੀਅਤ ਦਾ ਸਿੱਟਾ ਹੀ ਹੈ ਅੱਜ ਅਸੀਂ ਏਨਾ ਵਿਕਾਸ ਕੀਤਾ ਹੈ। ਸਾਡੇ ਪਾਸ ਅਨਗਿਣਤ ਸੁਖ-ਸੁਵਿਧਾਵਾਂ ਹਨ। ਬੀਮਾਰੀਆਂ ਦਾ ਇਲਾਜ ਹੈ ਤੇ ਹੋਰ ਜਾਣਕਾਰੀ ਹੈ। ਇਸ ਵਿਸ਼ੇਸ਼ਤਾ ਕਾਰਨ ਹੀ ਮਨੁੱਖ ਨੇ ਧਰਤੀ ਅਤੇ ਆਕਾਸ਼ ਦੇ ਰਹੱਸ ਖੋਲ੍ਹੇ ਹਨ ਅਤੇ ਇਹ ਸਿਲਸਿਲਾ ਅੱਜ ਵੀ ਜਾਰੀ ਹੈ।

ਧਰਮ, ਵਿਗਿਆਨ ਨੂੰ ਆਪਣਾ ਵਿਰੋਧੀ ਜਾਂ ਦੁਸ਼ਮਣ ਕਹਿੰਦਾ ਹੈ। ਸੁਖ-ਸਹੂਲਤਾਂ ਭੌਤਿਕ ਲੋੜਾਂ ਨਾਲ ਜੋੜਦਾ ਹੈ। ਸਰੀਰ ਅਤੇ ਆਤਮਾ ਨੂੰ ਵੱਖ-ਵੱਖ ਕਰਦਾ ਹੈ ਤੇ ਆਤਮਾ ਲਈ ਧਰਮ ਦੀ ਲੋੜ ਨੂੰ ਲਾਜਮੀ ਕਰਾਰ ਦਿੰਦਾ ਹੈ ਤੇ ਆਤਮਾ ਨੂੰ ਕੁਦਰਤ ਅਤੇ ਸਮਾਜ ਤੋਂ ਅਲੱਗ ਅਦ੍ਰਿਸ਼ਵਾਦ ਅਤੇ ਰਹੱਸ਼ ਵੱਲ ਲੈ ਜਾਂਦਾ ਹੈ।

ਧਰਮ, ਵਿਗਿਆਨ ਦੀਆਂ ਖੋਜਾਂ ਤੋਂ ਅੱਗੇ ਵਿਗਿਆਨਕ ਸੋਚ ਦੇ ਵੀ ਖਿਲਾਫ ਹੈ। ਉਹ ਕਾਰਨ ਅਤੇ ਪ੍ਰਭਾਵ ਦੇ ਸਿਧਾਂਤ ਨੂੰ ਵੇਖਣ ਅਤੇ ਉਸਦੇ ਤਜਰਬੇ ਨੂੰ ਨਕਾਰਦਾ ਹੈ ਤੇ ਸਭ ਨੂੰ ਧਰਮ ਦੇ ਘੇਰੇ ਵਿੱਚ ਲਿਆਉਂਦਾ ਹੈ। ਉਹ ਚਾਹੇ ਬੀਮਾਰੀਆਂ ਜਾਂ ਜੰਗ ਹੈ, ਗਰੀਬੀ ਹੈ ਜਾਂ ਕੁੱਝ ਹੋਰ।

ਇਸ ਤਰ੍ਹਾਂ ਧਰਮ ਵਿਧੀਵਤ ਢੰਗ ਅਪਨਾਉਣ ਨੂੰ, ਦਿਮਾਗ ਦੇ ਗੁਣ ਨੂੰ, ਸੋਚਣ, ਵਿਸ਼ਲੇਸ਼ਣ ਅਤੇ ਫੈਸਲੇ ਲੈਣ ਨੂੰ ਨਾ ਕਬੂਲ ਕੇ ਅੱਖਾਂ ਬੰਦ ਕਰਕੇ ਰੱਬ ਧਰਮ ਤੇ ਯਕੀਨ ਕਰਕੇ ਜੀਵਨ ਬਿਤਾਉਣ ਨੂੰ ਪ੍ਰੇਰਦਾ ਹੈ। ਇਸ ਤਰ੍ਹਾਂ ਧਰਮ ਦਿਮਾਗ ਦੇ ਵਰਤੋਂ ਤੇ ਰੋਕ ਲਗਾਉਂਦਾ ਹੈ ਤੇ ਸੋਚ ਨੂੰ ਨਕਾਰਾ ਕਰਦਾ ਹੈ।

ਕਹਿਣ ਤੋਂ ਭਾਵ ਕਿ ਰੱਬ ਨੂੰ ਮੰਨੋ, ਧਰਮ ਦੇ ਲੜ ਲੱਗੋ, ਜ਼ਿੰਦਗੀ ਦੇ ਸਾਰੇ ਫੈਸਲੇ ਉਸਤੇ ਛੱਡੋ।

o o o

ਮਨੁੱਖ ਦੇ ਵਿਕਾਸ ਵਿੱਚ ਜਿੱਥੇ ਦਿਮਾਗ ਦਾ ਯੋਗਦਾਨ ਹੈ, ਉੱਥੇ ਦਿਮਾਗ ਦੇ ਵਿਕਾਸ ਵਿੱਚ ਮਨੁੱਖ ਦੇ ਕੰਮ ਦੀ ਭੂਮਿਕਾ ਹੈ। ਮਨੁੱਖੀ ਵਿਕਾਸ ਵਿੱਚ ਇਹ ਪੜਾਅ ਸਪੱਸ਼ਟ ਤੌਰ ਤੇ ਲੱਭੇ ਅਤੇ ਉਲੀਕੇ ਗਏ ਹਨ ਕਿ ਮਨੁੱਖ ਜਦੋਂ ਪੈਰਾਂ ਤੇ ਖੜ੍ਹਾ ਹੋਣ ਲੱਗਿਆ ਅਤੇ ਅਗਲੇ ਦੋ ਪੈਰ, ਹੱਥਾਂ ਵਿੱਚ ਵਿਕਸਿਤ ਹੋਏ ਤਾਂ ਉਸਨੂੰ ਵਰਤਣ ਵੇਲੇ ਦਿਮਾਗ ਨੇ ਹੱਥਾਂ ਨੂੰ ਕੰਮ ਦਿੱਤਾ ਅਤੇ ਹੱਥੀ ਕੰਮ ਕਰਦਿਆਂ ਦਿਮਾਗ ਦੇ ਵਿਕਾਸ ਨੇ ਤੇਜੀ ਫੜੀ।

ਹੱਥਾਂ ਨੇ ਆਪਣੇ ਲਈ ਔਜਾਰ ਬਣਾਏ, ਫਿਰ ਖੇਤੀ ਵਿੱਚ ਅਤੇ ਹੋਰ ਕਾਰਜਾਂ ਵਿੱਚ ਇਸਤੇਮਾਲ ਹੋਏ। ਇਸਦਾ ਸਬੂਤ ਹੈ ਕਿ ਦਿਮਾਗ ਵਿੱਚ ਹੱਥਾਂ ਦਾ ਹਿੱਸਾ ਸਭ ਤੋਂ ਵੱਧ ਥਾਂ ਰੱਖਦਾ ਹੈ।

ਕੰਮ ਮਨੁੱਖ ਨੂੰ ਸਿਰਜਣਾ ਨਾਲ ਜੋੜਦਾ ਹੈ।

ਸਿਰਜਣਾ-ਹੱਥੀ ਕੰਮ ਕਰਨਾ ਮਨੁੱਖ ਨੂੰ ਖੁਸ਼ੀ ਅਤੇ ਸੰਤੁਸ਼ਟ ਦਿੰਦੀ ਹੈ। ਇਸ ਨਾਲ ਚੰਗੇ ਜੀਵਨ ਦੀ ਆਸ ਬੱਝਦੀ ਹੈ।

ਧਰਮ ਕੰਮ ਕਰਨ ਦੀ ਗੱਲ ਕਰਦਾ ਹੈ, ਪਰ ਫਲ ਦੀ ਗੱਲ ਤੇ ਫਿਰ ਉਹ ਪੈਂਤੜਾ ਇਸਤੇਮਾਲ ਕਰਦਾ ਹੈ। ਫਲ ਦੀ ਚਿੰਤਾ ਉਸ ਰੱਬ ਤੇ ਛੱਡ ਦੇ। ਮੰਨ ਵੀ ਲਈਏ ਕਿ ਮਨੁੱਖ ਨੂੰ ਆਪਣੀ ਪ੍ਰਵਿਰਤੀ ਮੁਤਾਬਕ ਕੰਮ ਕਰਨਾ ਚਹੀਦਾ ਹੈ, ਆਪਣੇ ਕੰਮ ਵਿੱਚ ਨਿਰੰਤਰਤਾ ਰੱਖਣੀ ਚਾਹੀਦੀ ਹੈ, ਪਰ ਫਲ ਅਮੀਰਾਂ ਦੀ ਝੋਲੀ ਹੀ ਕਿਉਂ ਪੈਂਦਾ ਹੈ?

'ਮਿਹਨਤ ਤੇਰੀ-ਰਹਿਮਤ ਉਸਦੀ' ਤੋਂ ਭਾਵ ਹੈ ਕਿ ਮਿਹਨਤ ਕਰ, ਜੇਕਰ ਉਸਦੀ ਕ੍ਰਿਪਾਲਤਾ ਹੋਈ, ਉਸਦੀ ਨਜ਼ਰ ਸਵੱਲੀ ਹੋਈ ਤਾਂ ਤੈਨੂੰ ਤੇਰੀ ਮਿਹਨਤ ਦਾ ਫਲ ਵੀ ਮਿਲੇਗਾ। ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਮਿਹਨਤ ਨਾਲ ਸਭ ਨੂੰ ਨਹੀਂ ਮਿਲਦਾ। ਮਿਹਨਤ ਦਾ ਸੋਸ਼ਣ ਹੋ ਰਿਹਾ ਹੈ। ਉੱਥੇ ਇਹ ਦਲੀਲ ਫਿਟ ਬੈਠਦੀ ਹੈ।

ਜਿਸ ਕੰਮ ਨੇ ਖੁਸ਼ੀ ਅਤੇ ਸੰਤੁਸ਼ਟੀ ਦੇਣੀ ਸੀ, ਉਹ ਨਿਰਾਸ਼, ਉਦਾਸ ਅਤੇ ਮਨੋਰੋਗੀ ਬਣਾ ਦਿੰਦਾ ਹੈ। ਧਰਮ ਇਸ ਤਰ੍ਹਾਂ ਲੋਕਾਂ ਨੂੰ ਕੰਮ ਤੋਂ ਤੋੜ ਕੇ ਮਨੋਵਿਕਾਰਾਂ ਵੱਲ ਧੱਕਦਾ ਹੈ।

ਧਰਮ ਦੀ ਸ਼ਾਂਤੀ ਅਤੇ ਸੰਤੁਸ਼ਟੀ, ਨਸ਼ੇ ਵਾਲੀ ਹੈ ਜੋ ਸੋਚ ਨੂੰ ਤਾਲਾ ਲਗਾਉਂਦੀ ਹੈ।

○ ○ ○

ਮਨੁੱਖ ਦੀ ਪ੍ਰਵਿਰਤੀ ਹੈ-ਕਲਪਨਾ ਕਰਨਾ। ਕਲਪਨਾ ਨਾਲ ਹੀ ਮਨੁੱਖ ਨੇ ਇਹ ਆਪਣਾ ਸੰਸਾਰ ਸਿਰਜਿਆ ਹੈ। ਕਲਪਨਾ ਹੈ ਆਉਣ ਵਾਲੇ ਕੱਲ੍ਹ ਦੀ ਬੇਹਤਰੀ ਲਈ। ਕਲਪਨਾ ਬਿਨਾਂ ਵਿਕਾਸ ਸੰਭਵ ਹੀ ਨਹੀਂ।

ਧਰਮ ਮਨੁੱਖ ਨੂੰ ਕਲਪਨਾ ਕਰਨਾ ਤਾਂ ਸਿਖਾਉਂਦਾ ਹੈ, ਪਰ ਰੱਬ ਦੀ, ਉਸਦੇ ਗੁਣਾਂ ਦੀ, ਮੇਹਰ ਦੀ। ਧਰਮ ਮਨੁੱਖ ਨੂੰ ਸੁਪਨਿਆਂ ਵਿਚ ਲੈ ਜਾਂਦਾ ਹੈ-ਪਰ ਸਵਰਗ ਨਰਕ ਦੇ, ਅਗਲੇ ਜਨਮ ਦੇ, ਨਾ ਕਿ ਇਸ ਧਰਤੀ ਨੂੰ ਜੀਉਣ ਜੋਗਾ ਬਣਾਉਣ ਦੇ। ਸਗੋਂ ਇਸ ਜਗ ਨੂੰ ਮਾਇਆ ਕਹਿੰਦਾ ਹੈ।

ਵਿਅਕਤੀ ਨੇ ਸੋਚਣਾ ਨਹੀਂ, ਕੰਮ ਕਰਨਾ ਹੈ ਪਰ ਮੇਹਨਤਾਨਾ 'ਤੇ ਸਵਾਲ ਨਹੀਂ ਕਰਨੇ, ਫੈਸਲੇ ਉਸ ਅਦ੍ਰਿਸ਼ ਤਾਕਤ ਰੱਬ ਤੇ ਛੱਡਣੇ ਹਨ, ਨਾਲ ਜੋ ਸਥਿਤੀ ਪੈਦਾ ਹੁੰਦੀ ਹੈ, ਉਹ ਹੈ-ਕਿਸਮਤਵਾਦ।

ਧਰਮ ਦਾ ਇੱਕ ਤੰਦੂਆ ਜਾਲ ਹੈ:

ਗਰੀਬੀ, ਅਨਪੜ੍ਹਤਾ, ਬੀਮਾਰੀ-ਤੇਰੀ ਕਿਸਮਤ

ਮੇਰੀ ਕਿਸਮਤ ਹੀ ਕਿਉਂ ਮਾੜੀ ਹੈ? - ਕਰਮਾਂ ਦਾ ਫਲ

ਕਰਮ ਤਾਂ ਮੈਂ ਕਦੇ ਮਾੜੇ ਨਹੀਂ ਕੀਤੇ, ਦਿਲ ਨਾਲ ਕਰਦਾਂ...

- ਪਿਛਲੇ ਜਨਮਾਂ ਦਾ ਫਲ, ਉਸਦੀ ਨਜ਼ਰ ਸਵੱਲੀ ਨਹੀਂ...

ਮੇਰਾ ਕਸੂਰ ਕੀ ਹੈ, ਈਮਾਨਦਾਰ ਹਾਂ, ਮੇਹਨਤੀ ਹਾਂ...

- ਚੰਗੀ ਗੱਲ ਹੈ, ਤੈਨੂੰ ਸਵਰਗ ਮਿਲੇਗਾ, ਅਗਲਾ ਜਨਮ ਸੁਧਰੇਗਾ...

ਅੱਜ ਮੇਰਾ ਪਰਿਵਾਰ ਹੈ, ਬੱਚੇ ਨੇ....

- ਕਿਸੇ ਨੇ ਨਾਲ ਨਹੀਂ ਜਾਣਾ, ਆਪਣੇ ਅੱਗੇ ਦਾ ਫਿਕਰ ਕਰ....

ਇਸ ਜਨਮ ਦਾ ਕੀ ਕਰਾਂ...

- ਇਹ ਤਾਂ ਮਾਇਆ ਹੈ, ਭਰਮ ਹੈ।

ਧਰਮ ਕੰਮ ਤੋਂ, ਰਿਸ਼ਤਿਆਂ ਤੋਂ, ਇਸ ਜਗ ਤੋਂ ਤੋੜਦਾ ਹੈ ਤੇ ਆਪਣੇ ਆਪ ਤੇ ਕੇਂਦਰਿਤ ਹੋਣ ਲਈ ਪ੍ਰੇਰਦਾ ਹੈ।

○ ○ ○

ਰੱਬ, ਧਰਮ ਅਤੇ ਵਿਵੇਕਸ਼ੀਲਤਾ ਦੇ ਪਹਿਲੂ ਤੋਂ ਵਿਚਾਰੀਏ ਤਾਂ ਰੱਬ-ਧਰਮ ਦੇ ਸੰਕਲਪ ਵਿੱਚ ਨਾਬਰਾਬਰੀ ਹੈ, ਵਿਤਕਰਾ ਹੈ। ਅੰਧਵਿਸ਼ਵਾਸ, ਵਿਸ਼ਲੇਸ਼ਣ ਨਾ ਕਰਨਾ, ਕੰਮ ਤੋਂ ਦੂਰੀ ਹੈ। ਧਰਮ ਵਿਚ ਨਸ਼ੇ ਵਰਗੀ ਸ਼ਾਂਤੀ ਹੈ ਤੇ ਕਿਸਮਤਵਾਦ ਦਾ ਸਹਾਰਾ ਹੈ।

ਵਿਵੇਕਸ਼ੀਲਤਾ ਵਿੱਚ ਹੈ-ਮਨੁੱਖਤਾ ਤੋਂ ਵੀ ਅੱਗੇ ਪੂਰੀ ਕਾਇਨਾਤ। ਇਹ ਸੱਚਾਈ ਸਮਝਣ ਦੀ ਲੋੜ ਹੈ ਕਿ ਕੁਦਰਤ ਵਿੱਚ ਸਾਰੇ ਇਕ ਦੂਸਰੇ ਦੀ ਲੋੜ ਹਨ। ਸਾਡੀ ਕਾਰਬਨ ਡਾਇਕਸਾਈਡ ਪੇੜ-ਪੌਦੇ ਜਜ਼ਬ ਕਰਦੇ ਹਨ ਅਤੇ ਦਰਖਤਾਂ ਦੀ ਆਕਸੀਜਨ ਸਾਨੂੰ ਜ਼ਿੰਦਾ ਰੱਖਦੀ ਹੈ। ਕੁਦਰਤ ਵਿੱਚ ਸਾਰਿਆਂ ਦੀ ਲੋੜ ਦੇ ਨਾਲ-ਨਾਲ ਸੰਤੁਲਨ ਦਾ ਵੀ ਮਹੱਤਵ ਹੈ।

ਮਨੁੱਖ ਵਿੱਚ ਬੁੱਧੀ ਹੈ, ਗਿਆਨ ਅਤੇ ਵਿਵੇਕਸ਼ੀਲਤਾ ਹੈ, ਇਸ ਲਈ ਮਨੁੱਖ ਦੀ ਪ੍ਰਮੁੱਖ ਜ਼ਿੰਮੇਵਾਰੀ ਬਣਦੀ ਹੈ ਉਹ ਆਪਣੇ ਹਰ ਕਾਰਜ ਵਿੱਚ ਸਮੁੱਚਤਾ ਦਾ ਧਿਆਨ ਰੱਖੇ।

ਵਿਵੇਕਸ਼ੀਲਤਾ ਦਾ ਦਾਇਰਾ ਮਨੁੱਖ ਦਾ ਮਨੁੱਖ ਨਾਲ ਪਿਆਰ ਤੋਂ ਵੀ ਅੱਗੇ ਹੋਰ ਵਿਸ਼ਾਲ ਹੈ।

ਜਿਸ ਪਿਆਰ ਅਤੇ ਹਮਦਰਦੀ ਦੀ ਗੱਲ ਧਰਮ-ਰੱਬ ਦੇ ਠੇਕੇਦਾਰ ਕਰਦੇ ਹਨ, ਉਹ ਵੰਡਿਆ ਹੋਇਆ ਹੈ। ਉਸ ਵਿਚਾਰਧਾਰਾ ਵਿੱਚ ਤਰੇੜ ਹੈ। ਅਮੀਰ-ਗਰੀਬ ਤੋਂ ਲੈ ਕੇ ਜਾਤਾਂ ਵਿੱਚ ਵੰਡ ਕੇ ਨਫ਼ਰਤ ਤੱਕ ਪਹੁੰਚਦਾ ਹੈ। ਇਹ ਪਰਛਾਵਾਂ ਕੁਦਰਤ ਦੇ ਹੋਰ ਹਿੱਸਿਆਂ, ਪਾਣੀ, ਹਵਾ, ਜਮੀਨ, ਧਰਤੀ ਦੇ ਹੋਰ ਸੋਮਿਆਂ ਤੇ ਵੀ ਦਿਖਦਾ ਹੈ।

'ਸਾਡੇ ਕੋਲ ਧਰਤੀ ਇਕ ਪਰਿਵਾਰ ਹੈ,' 'ਜੀਓ ਅਤੇ ਜੀਉਣ ਦਿਓ,' ਵਰਗੇ ਕਈ ਨਾਅਰੇ ਅਤੇ ਕਥਨ ਹਨ, ਪਰ ਜਦੋਂ ਇੰਨ੍ਹਾਂ ਦੇ ਅਰਥਾਂ ਨੂੰ ਕ੍ਰਿਆ ਰੂਪ ਦੇਣਾ ਹੁੰਦਾ ਹੈ-ਤਾਂ ਉਹ ਫਾਲਤੂ, ਅਰਥਹੀਨ ਤੇ ਬੇਜਾਨ ਜਾਪਦੇ ਹਨ।

○ ○ ○

ਵਿਵੇਕਸ਼ੀਲਤਾ ਹੈ-ਤੁਰਨਾ, ਕੰਮ ਤੇ ਜਾਣਾ।

ਜੇਕਰ ਉਹ ਕੰਮ, ਉਹ ਰਾਹ ਮਨੁੱਖਤਾ ਦੇ ਹੱਕ ਵਿੱਚ ਨਹੀਂ ਹੈ ਜਾਂ ਨਹੀਂ ਹੋ ਰਿਹਾ ਤਾਂ ਉਸਤੋਂ ਵਾਪਸ ਮੂੰਹ ਮੋੜਨਾ।

ਆਪਣੀ ਗਲਤੀ ਨੂੰ ਮੰਨਣਾ, ਆਪਣੇ ਗਲਤ ਹੋਏ ਕੰਮ ਲਈ ਮੁਆਫੀ ਮੰਗਣਾ ਤੇ ਚੰਗਾ ਠੀਕ ਰਾਹ ਫੜਨਾ।

ਆਪਣੇ ਰੋਜਮਰਾ ਦੇ ਕੰਮ ਵਿੱਚ ਲੋਕਾਈ ਦੀ ਭਲਾਈ

ਲਈ ਕਾਰਜਸ਼ੀਲ ਹੋਣਾ ਤੇ ਇਸਨੂੰ ਜੀਵਨ ਸ਼ੈਲੀ ਦਾ ਹਿੱਸਾ ਬਣਾਉਣਾ।

'ਗਲਤੀ ਕਰਨਾ' ਤੇ 'ਗਲਤੀ ਹੋਣਾ', ਦੋਹਾਂ ਵਿੱਚ ਫਰਕ ਹੈ। ਜੇਕਰ ਗਿਆਨ ਦੀ ਘਾਟ ਕਾਰਨ ਗਲਤੀ ਹੋ ਜਾਵੇ ਤਾਂ ਵਿਅਕਤੀ ਦਰੁਸਤ ਕਰਨ ਦੀ ਪਹਿਲ ਕਰਦਾ ਹੈ, ਇਸਨੂੰ ਹੇਠੀ ਨਹੀਂ ਸਮਝਦਾ ਤੇ ਅੱਗੇ ਵੱਧਦਾ ਹੈ।

ਗਲਤੀ ਕਰਨ ਵਾਲਾ ਵਿਅਕਤੀ ਆਪਣੀ ਗੱਲ ਤੇ ਅੜਿਆ ਰਹਿੰਦਾ ਹੈ ਕਿਉਂਕਿ ਉਸ ਵਿਅਕਤੀ ਨੂੰ ਕਰਨ ਤੋਂ ਪਹਿਲਾਂ ਹੀ ਪਤਾ ਹੁੰਦਾ ਹੈ ਕਿ ਉਹ ਜੋ ਕਰਨ ਜਾ ਰਿਹਾ ਹੈ, ਉਹ ਠੀਕ ਨਹੀਂ ਹੈ।

ਧਰਮ ਤਾਂ ਆਪਣੀ ਕਹੀ ਗੱਲ ਨੂੰ ਪੱਥਰ ਦੀ ਲਕੀਰ ਸਮਝਦਾ ਹੈ ਤੇ ਕਦੇ ਵੀ ਗਲਤੀ ਨਹੀਂ ਮੰਨਦਾ। ਤਰਕ ਦੇ ਘੇਰੇ ਵਿੱਚ ਤਾਂ ਕੀ ਆਉਣਾ, ਵਿਵੇਕਸ਼ੀਲਤਾ ਨੂੰ ਤਾਂ ਧਰਮ ਛੋਹ ਵੀ ਨਹੀਂ ਸਕਦਾ।

o o o

ਸਾਰੀ ਗੱਲ ਨੂੰ ਕੁਝ ਕੁ ਨਤੀਜਿਆਂ ਵਿੱਚ ਸਮੇਟਿਆ ਜਾ ਸਕਦਾ ਹੈ :

- ਧਰਮ ਦਾ ਚਲਣ, ਇਸਦਾ ਫੈਲਣਾ, ਲੋਕਾਂ ਦਾ ਇਸ ਨਾਲ ਜੁੜੇ ਰਹਿਣਾ, ਸੱਤਾਧਾਰੀ ਰਾਜਨੀਤੀ ਨੂੰ ਮਾਫਤ ਆਉਂਦਾ ਹੈ ਕਿ ਲੋਕ ਧਰਮ ਦੀ ਤਰ੍ਹਾਂ ਰਾਜਨੇਤਾਵਾਂ ਅਤੇ ਉਨ੍ਹਾਂ ਦੇ ਵਚਨਾਂ ਨੂੰ ਆਖਰੀ ਸ਼ਬਦ ਸਮਝ ਕੇ ਮੰਨਣ।
- ਧਰਮ ਅਕਲ ਦੀ ਬਜਾਏ ਜਜ਼ਬਾਤਾਂ ਨੂੰ ਇਸਤੇਮਾਲ ਕਰਕੇ, ਉਨ੍ਹਾਂ ਨੂੰ ਉਕਸਾਉਂਦਾ ਹੈ, ਗਰਮਾਉਂਦਾ ਤੇ ਭੜਕਾਉਂਦਾ ਹੈ ਤੇ ਫਿਰ ਹਥੌੜਾ ਮਾਰ ਕੇ ਆਪਣੀ ਮਨਮਰਜੀ ਦੀ ਸ਼ਕਲ ਦਿੰਦਾ ਹੈ।
- ਧਰਮ, ਪਿਆਰ, ਦਇਆ ਅਤੇ ਸੰਜਮ ਦੀ ਗੱਲ ਕਰਦਾ ਹੈ। ਜੇ ਤੁਸੀਂ ਸਵਾਲ-ਜਵਾਬ ਕਰਦੇ ਹੋ, ਆਪਣੀਆਂ ਦਲੀਲਾਂ ਦੇਣ ਲੱਗਦੇ ਹੋ ਤਾਂ ਫਿਰ ਸਜ਼ਾ, ਸ਼ਰਾਪ, ਗੁੱਸਾ, ਸੰਜਮ ਦਾ ਮੁੱਕਣਾ ਆਦਿ ਪ੍ਰਗਟ ਹੁੰਦੇ ਹਨ।
- ਧਰਮ ਤੁਹਾਨੂੰ ਫੈਸਲਾ ਕਰਨ ਜਾਂ ਚੋਣ ਕਰਨ ਦਾ ਮੌਕਾ ਨਹੀਂ ਦਿੰਦਾ। ਉਹ ਇਸ ਪ੍ਰਵਿਰਤੀ ਨੂੰ ਦਬਾ ਦਿੰਦਾ ਹੈ ਤੇ ਸਿਰਫ ਆਪਣੇ ਹੁਕਮ ਤੇ ਚੱਲਣ ਲਈ ਮਜਬੂਰ ਕਰਦਾ ਹੈ।
- ਤਰਕ ਹਰ ਵਿਅਕਤੀ ਕੋਲ ਹੁੰਦਾ ਹੈ, ਸੋਸ਼ਣ ਕਰਨ ਵਾਲੇ ਕੋਲ ਵੀ। ਧਰਮ ਰੱਬ ਦ ਜਿਕਰ ਕਰਦਿਆਂ ਅਸੀਂ ਕਿੰਨੀਆਂ ਹੀ ਦਲੀਲਾਂ ਦਾ ਹਵਾਲਾ ਦਿੱਤਾ ਹੈ।
- ਧਰਮ ਮਨੁੱਖੀ ਵਿਵਹਾਰ ਨੂੰ ਸਮਾਜਿਕ ਵਾਤਾਵਰਨ ਅਤੇ ਸਮਾਜ ਦੀ ਤਬਦੀਲੀ ਦੇ ਆਧਾਰ ਤੇ ਨਹੀਂ ਤੋਲਦਾ, ਸਗੋਂ ਮਨੁੱਖ ਦੇ ਬਦਲੇ ਹੋਏ ਵਿਵਹਾਰ ਤੇ ਸਵਾਲ ਖੜ੍ਹੇ ਕਰਦਾ ਹੈ।
- ਧਰਮ ਡਰਪੋਕ ਬਣਾਉਂਦਾ ਹੈ, ਵਿਵੇਕ ਨੀਡਰ ਬਣਾਉਂਦਾ ਹੈ। ਧਰਮ ਪ੍ਰਤੀ ਮਰਨਾ, ਸ਼ਹੀਦ ਹੋਣਾ ਕਿਸੇ ਤਰ੍ਹਾਂ ਦੀ ਬਹਾਦਰੀ ਨਹੀਂ ਹੈ।

98158-08506

ਇੰਝ ਪੜ੍ਹੀਏ ਪੁਸਤਕਾਂ

## ਆਜ਼ਾਦੀ ਦਾ ਘੋਲ

ਮਾ. ਕਰਤਾ ਰਾਮ ਸੇਵਕ ਜੀ ਨੇ ਇਸ ਪੁਸਤਕ ਵਿੱਚ ਆਜ਼ਾਦੀ ਲਈ ਦੇਸ਼-ਭਗਤਾਂ ਦੁਆਰਾ ਕੀਤੇ ਗਏ ਸੰਘਰਸ਼ ਬਾਰੇ ਦੱਸਿਆ ਹੈ। ਪਰਜਾ ਮੰਡਲ ਰਿਆਸਤ ਨਾਭਾ ਦੇ ਪ੍ਰਧਾਨ ਰਾਮ ਨਾਥ ਜੈਤੋ ਅਤੇ ਬਾਬਾ ਹੀਰਾ ਸਿੰਘ ਭੱਠਲ ਪ੍ਰਧਾਨ ਕਿਸਾਨ ਯੂਨੀਅਨ ਰਿਆਸਤ ਨਾਭਾ ਵੱਲੋਂ ਰਾਜੇ-ਰਜਵਾੜਿਆਂ ਦੁਆਰਾ ਲੋਕਾਂ ਉੱਪਰ ਲਗਾਏ ਵਾਧੂ ਟੈਕਸਾਂ ਨੂੰ ਹਟਾਉਣ ਅਤੇ ਆਜ਼ਾਦੀ ਲਈ ਕੀਤੇ ਸਤਿਆਗ੍ਰਹਿ ਬਾਰੇ ਦੱਸਿਆ ਹੈ। ਅਨੇਕਾਂ ਹੋਰ ਬਹੁਤ ਸਾਰੇ ਲੋਕਾਂ ਨੇ ਵੀ ਇਹਨਾਂ ਦਾ ਸਾਥ ਦਿੱਤਾ। ਜਦੋਂ ਤੋਤਾ ਰਾਮ ਨਾਲ ਹੋਰ ਸਾਥੀ ਮਿਲਕੇ ਰਾਜਿਆਂ ਦੁਆਰਾ ਲਗਾਏ ਵਾਧੂ ਟੈਕਸਾਂ ਵਿਰੁੱਧ ਸਤਿਆਗ੍ਰਹਿ ਕਰ ਰਹੇ ਸਨ, ਤਾਂ ਪੁਲਿਸ ਨੇ ਇਹਨਾਂ ਨੂੰ ਗ੍ਰਿਫਤਾਰ ਕਰ ਲਿਆ ਤੇ ਜੇਲ੍ਹ ਵਿੱਚ ਬੰਦ ਕਰ ਦਿੱਤਾ ਸੀ। ਇਸ ਤਰ੍ਹਾਂ ਇਹਨਾਂ ਸਭ ਲੋਕਾਂ ਨੇ ਦੇਸ਼ ਦੀ ਆਜ਼ਾਦੀ ਤੇ ਲੋਕਾਂ ਦੇ ਸੁੱਖ ਲਈ, ਆਪ ਕਸਟ ਝੱਲ ਕੇ, ਕੰਮ ਕੀਤਾ। ਦੇਸ਼ ਦੀ ਆਜ਼ਾਦੀ ਲਈ ਦੇਸ਼ ਭਗਤਾਂ: ਭਗਤ ਸਿੰਘ, ਰਾਜਗੁਰੂ, ਸੁਖਦੇਵ, ਕਰਤਾਰ ਸਿੰਘ ਸਰਾਭਾ ਅਤੇ ਹੋਰ ਅਨੇਕਾਂ ਹੀ ਦੇਸ਼ ਭਗਤਾਂ ਨੇ ਆਪਣੀ ਕੁਰਬਾਨੀ ਦਿੱਤੀ। ਇਤਿਹਾਸ ਦੇ ਪੰਨਿਆਂ ਤੇ ਉਨ੍ਹਾਂ ਬਾਰੇ ਵਿਸਥਾਰ ਨਾਲ ਲਿਖਿਆ ਹੈ, ਜਿੰਨ੍ਹਾਂ ਨੇ ਲੋਕਾਂ ਦੇ ਭਲੇ ਲਈ ਆਪਣੇ ਸੁਖ-ਅਰਾਮ ਨੂੰ ਤਿਆਗ ਕੇ ਲੋਕ ਭਲਾਈ ਦੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਦਿਨ-ਰਾਤ ਇੱਕ ਕਰ ਰੱਖਿਆ ਸੀ। ਇਸ ਪੁਸਤਕ ਵਿੱਚ ਦੇਸ਼ ਲਈ ਕੁਰਬਾਨੀਆਂ ਦੇਣ ਵਾਲੇ ਦੇਸ਼ ਭਗਤਾਂ ਦਾ ਜਿਕਰ ਕੀਤਾ ਗਿਆ ਹੈ, ਤਾਂ ਜੋ ਅੱਜ ਦੇ ਨੌਜਵਾਨ ਉਹਨਾਂ ਦੀਆਂ ਕੁਰਬਾਨੀਆਂ ਤੋਂ ਜਾਣੂ ਹੋ ਕੇ, ਦੇਸ਼ ਪ੍ਰਤੀ ਆਪਣੇ ਫਰਜਾਂ ਨੂੰ ਨਿਭਾਉਣ।

ਰਜਿੰਦਰ ਕੌਰ, +2,
ਸੰਤ ਅਤਰ ਸਿੰਘ ਪਬਲਿਕ ਸਕੂਲ ਹਰਿਆਊ (ਸੰਗਰੂਰ)

ਕੇਸ ਰਿਪੋਰਟ

# ਭੂਆ ਦਾ 'ਪ੍ਰੇਤ'



**ਰਾਜਿੰਦਰ ਭਦੌੜ**

ਇਹ ਸੁਸਾਇਟੀ ਦੇ ਮੁਢਲੇ ਦੌਰ ਦੀ ਘਟਨਾ ਹੈ। ਗੁਆਂਢੀ ਪਿੰਡੋਂ ਕਿਸੇ ਸਨੇਹੀ ਨੇ ਦੱਸਿਆ ਕਿ ਮੋਗੇ ਕੋਲ ਵਿਆਹੀ ਉਨ੍ਹਾਂ ਦੀ ਭੂਆ ਨੂੰ 'ਕਸਰ' ਹੁੰਦੀ ਹੈ। ਉਸ 'ਚ ਪਿੰਡ ਦੇ ਹੀ ਮਰੇ ਨੌਜਵਾਨ ਦਾ 'ਪ੍ਰੇਤ' ਬੋਲਦਾ ਹੈ। ਅਸੀਂ ਮਸਲੇ ਦੇ ਹੱਲ ਲਈ ਉਸ ਸਨੇਹੀ ਨੂੰ ਨਾਲ ਲੈ ਕੇ ਭੂਆ ਦੇ ਪਿੰਡ ਜਾ ਪਹੁੰਚੇ। ਘਰ ਅੰਦਰ ਦਾਖਲ ਹੀ ਹੋਏ ਸਾਂ ਕਿ ਭੂਆ ਨੇ ਸਾਨੂੰ ਵੇਖ ਲਿਆ। ਉਸ ਵਿਚਲਾ 'ਪ੍ਰੇਤ' ਅਸਰ ਦਿਖਾਉਣ ਲੱਗਿਆ। ਉਸ ਨੇ ਹੌਲੀ-ਹੌਲੀ ਸਿਰ ਘੁਮਾਉਣਾ ਸ਼ੁਰੂ ਕਰ ਦਿੱਤਾ। ਉਹ ਮਰ ਚੁੱਕੇ ਨੌਜਵਾਨ ਮਲਕੀਤ ਦੀ ਆਵਾਜ਼ 'ਚ ਬੋਲਣ ਲੱਗੀ। 'ਮੈਂ ਮਲਕੀਤ ਬੋਲਦਾਂ... ਮੇਰੀ ਮਨਤਾ ਕਰੋ ਜਾਂ ਫਿਰ ਮੰਗ ਪੂਰੀ ਕਰਕੇ ਮੈਨੂੰ ਤੁਰਦਾ ਕਰੋ... ਮੈਂ ਇਸ ਤੋਂ ਬਿਨ੍ਹਾਂ ਤੁਹਾਡੇ ਘਰੋਂ ਨਹੀਂ ਜਾਣਾ।' ਉਹ ਕੁਝ ਸਮਾਂ ਇਸ ਤਰ੍ਹਾਂ ਬੋਲਣ ਉਪਰੰਤ ਚੁੱਪ ਹੋ ਗਈ।

ਅਗਿਆਨਤਾ 'ਚ ਗ੍ਰਸੇ ਸਾਡੇ ਸਮਾਜ ਵਿੱਚ ਅਕਸਰ ਹੀ ਇਹ ਆਖਿਆ ਜਾਂਦਾ ਹੈ ਕਿ ਅਣਆਈ ਮੌਤ ਮਰਨ ਵਾਲੇ ਵਿਅਕਤੀ ਆਪਣੀਆਂ ਇੱਛਾਵਾਂ ਦੀ ਪੂਰਤੀ ਲਈ ਭੂਤ ਪ੍ਰੇਤ ਬਣ ਕੇ ਹੋਰਨਾਂ 'ਚ ਆਪਣਾ ਵਾਸਾ ਕਰ ਲੈਂਦੇ ਹਨ। ਜਿਨ੍ਹਾਂ ਚਿਰ ਉਨ੍ਹਾਂ ਦੀ 'ਗਤੀ' ਨਹੀਂ ਹੁੰਦੀ ਤੇ ਕੋਈ ਚੇਲਾ-ਸਿਆਣਾ ਉਨ੍ਹਾਂ ਦੀ ਇੱਛਾ ਦੀ ਪੂਰਤੀ ਲਈ ਸਾਧਨਾ ਨਾਲ ਇਲਾਜ ਨਹੀਂ ਕਰਦਾ ਓਨਾ ਚਿਰ ਉਹ ਸਬੰਧਤ ਵਿਅਕਤੀ ਨੂੰ ਤੰਗ ਪ੍ਰੇਸ਼ਾਨ ਕਰਦੇ ਰਹਿੰਦੇ ਹਨ। ਸਾਡੇ ਸੱਭਿਆਚਾਰ 'ਚ ਇਹ ਧਾਰਨਾ ਏਨੀ ਘਰ ਕਰ ਚੁੱਕੀ ਹੈ ਕਿ ਛੋਟੀ ਜਿਹੀ ਸਧਾਰਨ ਘਟਨਾ ਨੂੰ ਇਸ ਤਰ੍ਹਾਂ ਦੇ ਗੈਰ ਵਿਗਿਆਨਕ ਵਰਤਾਰੇ ਨਾਲ ਜੋੜ ਕੇ ਤਾਂਤਰਿਕ-ਚੇਲੇ ਲੋਕਾਂ ਦੀ ਮਾਨਸਿਕ ਤੇ ਆਰਥਿਕ ਲੁੱਟ ਕਰਦੇ ਹਨ।

ਅਸੀਂ ਭੂਆ ਦੇ ਪਰਿਵਾਰ ਦੇ ਘਟਨਾਕ੍ਰਮ ਨੂੰ ਵਾਚਣਾ ਸ਼ੁਰੂ ਕੀਤਾ। ਉਹ ਆਪਣੀ ਉਮਰ ਦੇ ਆਖਰੀ ਦੌਰ ਵਿੱਚ ਸੀ ਤੇ ਦੋ ਜਵਾਨ ਧੀਆਂ ਦੀ ਮਾਂ ਸੀ। ਉਸ ਦਾ ਪਤੀ ਜਾਗਰ ਸਿੰਘ ਖੇਤੀਬਾੜੀ ਕਰਦਾ ਸੀ। ਘਰ ਦੀ ਹਾਲਤ ਠੀਕ ਸੀ ਪਰ ਜਾਗਰ ਸਿੰਘ ਦਾ ਜਿਆਦਾ ਧਿਆਨ ਆਪਣੀ ਜ਼ਮੀਨ ਜਾਇਦਾਦ ਨੂੰ ਵਧਾਉਣ ਵਿੱਚ ਹੀ ਲੱਗਾ ਰਹਿੰਦਾ ਸੀ। ਅਸੀਂ ਪੁੱਛ ਪੜਤਾਲ ਦਾ ਕਰਮ ਜਾਰੀ ਰੱਖਿਆ। ਜਦ ਭੂਆ ਦੀ ਵਾਰੀ ਆਈ ਤਾਂ ਉਹ ਆਪਣੀ ਉਸੇ ਅੰਦਾਜ਼ ਵਿੱਚ ਸਾਨੂੰ ਸੰਬੋਧਨ ਹੋਈ। 'ਮੈਂ ਮਲਕੀਤ ਬੋਲਦਾਂ... ਮੈਂ ਆਪਣਾ ਮਸਲਾ ਹੱਲ ਕਰੇ ਤੋਂ ਬਿਨ੍ਹਾਂ ਇਸ ਘਰ ਦਾ ਖਹਿੜਾ ਨਾਲ ਛੱਡਣਾ। ਮੇਰੀਆਂ ਦੋ ਹੀ ਮੰਗਾਂ ਹਨ। ਇੱਕ ਤਾਂ ਇਸ ਘਰ 'ਚ ਜਾਗਰ ਸਿੰਘ ਕਿਸੇ ਦੀ ਪੁੱਛ ਪ੍ਰਤੀਤ ਨਹੀਂ ਕਰਦਾ। ਨਾ ਹੀ ਉਸ ਦਾ ਘਰ ਦੇ ਮਸਲਿਆਂ ਨਾਲ ਕੋਈ ਬਹੁਤਾ ਵਾਹ ਵਾਸਤਾ ਹੈ। ਉਂਜ ਵੀ ਉਹ ਕਿਸੇ ਦੀ ਬਹੁਤੀ ਪਰਵਾਹ ਨਹੀਂ ਕਰਦਾ। ਉਸ ਨੂੰ ਸਮਝਾ ਦਿਉ ਕਿ ਹੋਰਨਾਂ ਦੀ ਵੀ ਗੱਲ 'ਤੇ ਗੌਰ ਕਰ ਲਿਆ ਕਰੇ। ਹੋਰ ਸੁਣ ਲਓ, ਕਦੇ ਇਹ ਜ਼ਮੀਨ ਖਰੀਦ ਲੈਂਦਾ ਹੈ ਤੇ ਕਦੇ ਟਰੈਕਟਰ। ਆਪਣੀਆਂ ਧੀਆਂ ਦੇ ਵਿਆਹ ਦੀ ਗੱਲ ਨਹੀਂ ਕਰਦਾ। ਜੇਕਰ ਉਸ ਨੇ ਆਪਣੀ ਜਿਦ ਨਾ ਛੱਡੀ ਤਾਂ ਮੈਂ ਇਹ ਘਰ ਛੱਡ ਕੇ ਨਹੀਂ ਜਾਣਾ। ਨਾਲੇ ਇਸ ਦਾ ਸਰੀਰ ਨਹੀਂ ਛੱਡਣਾ।' ਇਹ ਆਖਦਿਆਂ ਭੂਆ ਚੁੱਪ ਕਰ ਗਈ।

ਜੇਕਰ ਤੁਹਾਡੀ ਇੱਛਾ ਪੂਰੀ ਕਰ ਦੇਈਏ ਤਾ ਫੇਰ ? ਮੈਂ ਆਖਿਆ।

'ਫੇਰ ਮੈਂ ਖੁਸ਼ੀ ਨਾਲ ਏਸ ਘਰ 'ਚੋਂ ਚਲਾ ਜਾਵਾਂਗਾ ਤੇ ਜਾਣ ਲੱਗਿਆਂ ਨਿਸ਼ਾਨੀ ਵੀ ਦੇ ਕੇ ਜਾਵਾਂਗਾ।' ਭੂਆ ਉਸੇ ਅੰਦਾਜ਼ 'ਚ ਬੋਲੀ।

ਅਸੀਂ ਫਿਰ ਘਰ ਦੇ ਮਾਲਕ ਜਾਗਰ ਸਿੰਘ ਵੱਲ ਰੁਖ ਕੀਤਾ। ਸੱਚ-ਮੁੱਚ ਹੀ ਉਹ ਘਰ ਦੇ ਮਸਲਿਆਂ ਦੀ ਪਰਵਾਹ ਨਹੀਂ ਸੀ ਕਰਦਾ। ਉਸ ਨੂੰ ਆਪਣੀਆਂ ਦੋ ਜਵਾਨ ਧੀਆਂ ਨੂੰ ਵੀ ਵਿਆਹੁਣ ਦਾ ਫਿਕਰ ਨਹੀਂ ਸੀ। ਭੂਆ ਕਈ ਸਾਲਾਂ ਤੋਂ ਉਸ ਨਾਲ ਇਸ ਬਾਰੇ ਗੱਲ ਕਰਦੀ ਆ ਰਹੀ ਸੀ ਪਰ ਉਹ ਆਖਦਾ ਅਜੇ ਹੱਥ ਤੰਗ ਹੈ। ਇਸ ਬਾਰੇ ਉਸ ਦਾ ਆਪਣਾ ਤਰਕ ਸੀ। ਉਸ ਨੇ ਦੱਸਿਆ ਕਿ ਹੱਥ ਤੰਗ ਹੋਣ ਦਾ ਕਾਰਣ ਇਹ ਸੀ ਕਿ ਉਸਨੇ ਆਪਣੇ ਖੇਤ ਨਾਲ ਲਗਦੀ ਜਮੀਨ ਖਰੀਦ ਲਈ ਸੀ। ਇਹ ਸੋਚ ਕੇ ਕਿ ਘਰ ਦੇ ਕੰਮ ਤਾਂ ਅਗਲੇ ਸਾਲ ਵੀ ਹੋ ਜਾਣਗੇ। ਜਾਇਦਾਦ ਬਣਾਉਣ ਦਾ ਮੌਕਾ ਵਾਰ ਵਾਰ ਨਹੀਂ ਮਿਲਦਾ। ਕੁੜੀਆਂ ਦੇ ਵਿਆਹੁਣ ਦੀ ਉਮਰ ਬੀਤਦੀ ਜਾ ਰਹੀ ਸੀ। ਭੂਆ ਆਖ-ਆਖ ਹਾਰ ਗਈ ਸੀ। ਜਦ ਜਾਗਰ ਸਿੰਘ ਨੂੰ ਇਸ ਬਾਰੇ ਪੁੱਛਿਆ ਤਾਂ ਉਸ ਕੋਲ ਕੋਈ ਤਸੱਲੀ ਬਖਸ਼ ਜਵਾਬ ਨਹੀਂ ਸੀ।

ਜਦ ਅਸੀਂ ਉਸ ਨੂੰ ਆਖਿਆ ਕਿ ਇਸ ਘਰ ਵਿੱਚ ਸੁੱਖ ਸ਼ਾਂਤੀ ਦਾ ਮਹੌਲ ਤੇ 'ਪ੍ਰੇਤ' ਦੇ ਸਾਏ ਤੋਂ ਖਹਿੜਾ ਛੁਡਾਉਣ

ਦਾ ਇੱਕੋ ਹੀ ਹੱਲ ਹੈ ਕਿ ਪਹਿਲਾਂ ਪਰਿਵਾਰ ਦੇ ਜਰੂਰੀ ਕੰਮ ਕਰੋ। ਜਿਵੇਂ ਕਿ ਪਹਿਲ ਪ੍ਰਿਥਮੇ ਯੋਗ ਵਰ ਲੱਭ ਕੇ ਕੁੜੀਆਂ ਦੇ ਹੱਥ ਪੀਲੇ ਕਰੋ। ਉਹ ਸਹਿਜੇ ਹੀ ਸਹਿਮਤ ਹੋ ਗਿਆ।

ਨਾਲ ਹੀ ਅਸੀਂ ਉਸਨੂੰ ਇਹ ਸੁਝਾਅ ਵੀ ਦਿੱਤਾ ਕਿ ਪਰਿਵਾਰ ਵਿੱਚ ਹਰੇਕ ਮੈਂਬਰ ਨੂੰ ਬਣਦਾ ਮਾਣ ਸਤਿਕਾਰ ਦੇਣਾ ਵੀ ਲਾਜ਼ਮੀ ਹੈ। ਚਾਹੇ ਉਹ ਤੁਹਾਡੇ ਧੀਆਂ ਪੁੱਤਰ ਹੋਣ ਜਾਂ ਉਨ੍ਹਾਂ ਦੀ ਮਾਂ। ਜੇਕਰ ਤੁਸੀਂ ਉਨ੍ਹਾਂ ਨੂੰ ਅਣਗੌਲਿਆਂ ਕਰੋਗੇ ਤਾਂ ਪਰਿਵਾਰਕ ਰਿਸ਼ਤਿਆਂ ਵਿੱਚ ਤ੍ਰੇੜਾਂ ਪੈਣੀਆਂ ਤਾਂ ਸੁਭਾਵਿਕ ਹੀ ਹਨ ਨਾਲ ਹੀ ਮਾਹੌਲ ਵੀ ਸੁਖਾਵਾਂ ਨਹੀਂ ਰਹਿੰਦਾ। ਜਿਵੇਂ ਤੁਸੀਂ ਅੱਜ ਤੱਕ ਆਪਣੀਆਂ ਧੀਆਂ ਦਾ ਸਮੇਂ ਸਿਰ ਵਿਆਹ ਕਰਨ ਦੇ ਆਪਣੀ ਪਤਨੀ ਵੱਲੋਂ ਦਿੱਤੇ ਜਾਂਦੇ ਸੁਝਾਅ ਨੂੰ ਕਦੇ ਨਹੀਂ ਗੌਲਿਆ। ਇਹ ਕਿਸੇ ਨਾ ਕਿਸੇ ਰੂਪ 'ਚ ਘਰ ਦੇ ਵਿਗੜ ਰਹੇ ਮਾਹੌਲ ਲਈ ਜਿੰਮੇਵਾਰ ਹਨ। ਉਂਜ ਵੀ ਪਰਿਵਾਰ ਵਿੱਚ ਜਿਹੜੇ ਮੈਂਬਰ ਨੂੰ ਲਗਦਾ ਹੈ ਕਿ ਉਸ ਨੂੰ ਅਣਗੌਲਿਆਂ ਕੀਤਾ ਜਾ ਰਿਹਾ ਹੈ ਤਾਂ ਉਸ ਦਾ ਮਨ ਮਾਨਸਿਕ ਖਿੰਡਾਅ ਦਾ ਸ਼ਿਕਾਰ ਹੁੰਦਾ ਹੈ ਜਿਹੜਾ ਨਵੀਆਂ ਸਮੱਸਿਆਵਾਂ ਨੂੰ ਜਨਮ ਦਿੰਦਾ ਹੈ। ਜਾਗਰ ਸਿੰਘ ਦੀ ਸਹਿਮਤੀ ਨੇ ਭੂਆ ਦੀ ਇੱਛਾ ਨੂੰ ਬੂਰ ਪਾਇਆ। ਜਦ ਅਸੀਂ ਚਾਹ ਪੀਣ ਲੱਗੇ ਤਾਂ ਭੂਆ ਨੇ ਪਿੱਤਲ ਦੇ ਵੱਡੇ ਗਿਲਾਸ ਵਿੱਚ ਚਾਹ ਪੀ ਕੇ ਗਿਲਾਸ ਖਾਲੀ ਕਰਕੇ ਵਿਹੜੇ ਵਿੱਚ ਚਲਾ ਕੇ ਮਾਰਿਆ। ਭਾਵ ਭੂਆ 'ਚ ਆਉਂਦਾ ਮਲਕੀਤ ਦਾ 'ਪ੍ਰੇਤ' ਉਨ੍ਹਾਂ ਦਾ ਘਰ ਛੱਡ ਕੇ ਜਾਣ ਦੀ 'ਨਿਸ਼ਾਨੀ' ਦੇ ਗਿਆ ਸੀ। ਜਾਗਰ ਸਿੰਘ ਦੀ ਧੀਆਂ ਦੇ ਵਿਆਹ ਕਰਨ ਬਾਰੇ ਸਹਿਮਤੀ ਦੇ ਫੈਸਲੇ ਨੇ ਭੂਆ ਦੇ ਮਨ ਨੂੰ ਸੰਤੁਸ਼ਟ ਕਰ ਦਿੱਤਾ ਸੀ। ਇਸੇ ਲਈ ਉਸ ਵਿਚਲਾ 'ਪ੍ਰੇਤ' ਚਲੇ ਜਾਣ ਦੀ ਨਿਸ਼ਾਨੀ ਦੇ ਗਿਆ ਸੀ। ਕੁਝ ਮਹੀਨਿਆਂ ਬਾਅਦ ਸਾਨੂੰ ਭੂਆ ਦੇ ਘਰ ਲਿਜਾਣ ਵਾਲੇ ਸਨੇਹੀ ਨੇ ਦੱਸ ਦਿੱਤਾ ਸੀ ਕਿ ਭੂਆਂ ਦੀ ਦੋਵੇਂ ਧੀਆਂ ਦਾ ਵਿਆਹ ਹੋ ਗਿਆ ਸੀ ਤੇ ਉਹ ਆਪਣੇ ਘਰੀਂ ਰਾਜ਼ੀ ਖੁਸ਼ੀ ਵੱਸ ਰਹੀਆਂ ਹਨ। ਭੂਆ ਤਾਂ ਸਾਡੀਆਂ ਕੋਸ਼ਿਸ਼ਾਂ ਤੇ ਸੁਝਾਵਾਂ ਦੇ ਚਲਦਿਆਂ ਉਸੇ ਦਿਨ ਹੀ 'ਪ੍ਰੇਤ' ਦੇ ਅਸਰ ਤੋਂ ਮੁਕਤ ਹੋ ਗਈ ਸੀ।

o o o

**ਪ੍ਰੇਤ ਦਾ 'ਰਹੱਸ' :**

ਇਸ ਕੇਸ ਵਿੱਚ 'ਪ੍ਰੇਤ' ਦੇ ਆਉਣ ਦਾ ਰਹੱਸ ਪਰਿਵਾਰਕ ਮਸਲਾ ਤੇ ਮੁਖੀ ਵੱਲੋਂ ਆਪਣੀ ਜੀਵਨ ਸਾਥਣ ਦੇ ਕਹੇ ਨੂੰ ਅੱਖੋਂ ਪਰੋਖੇ ਕਰਨਾ ਹੀ ਸੀ। ਜਦ ਭੂਆ ਆਪਣੀਆਂ ਧੀਆਂ ਦੇ ਵਿਆਹ ਕਰਨ ਬਾਰੇ ਜਾਗਰ ਸਿੰਘ ਨੂੰ ਆਖ-ਆਖ ਹਾਰ ਗਈ। ਜਦ ਉਸ ਨੇ ਕੰਨ ਨਾ ਧਰਿਆ ਤਾਂ ਭੂਆ ਨੂੰ ਸੁਚੇਤ-ਅਚੇਤ ਅਵਸਥਾ 'ਚ ਸਮਾਜ 'ਚ ਪ੍ਰਚੱਲਿਤ ਧਾਰਨਾ ਦਾ ਸਹਾਰਾ ਲੈਣਾ ਪਿਆ। ਸਾਡੀ ਪੜਤਾਲ ਤੇ ਸੁਝਾਵਾਂ 'ਤੇ ਅਮਲ ਕਰਦਿਆਂ ਜਾਗਰ ਸਿੰਘ ਨੂੰ ਆਪਣੀ ਇਸ ਗਲਤੀ ਦਾ ਵੀ ਅਹਿਸਾਸ ਹੋ ਗਿਆ ਕਿ ਜੇਕਰ ਉਹ ਪਹਿਲਾਂ ਹੀ ਸਮੇਂ ਸਿਰ ਪਰਿਵਾਰਕ ਮਸਲੇ ਨੂੰ ਹੱਲ ਕਰ ਲੈਂਦਾ ਤਾਂ ਉਸਨੂੰ ਇਹ ਦਿਨ ਨਾ ਵੇਖਣੇ ਪੈਂਦੇ।

ਇਸ ਕੇਸ ਨੇ ਉਸ ਧਾਰਨਾ ਨੂੰ ਵੀ ਝੁਠਲਾਇਆ ਕਿ ਅਣਆਈ ਮੌਤ, ਕਤਲ, ਐਕਸੀਡੈਂਟ ਆਦਿ 'ਚ ਮੌਤ ਦਾ ਸ਼ਿਕਾਰ ਬਣਨ ਵਾਲੇ ਵਿਅਕਤੀ 'ਰੂਹ' ਦੀ ਗਤੀ ਨਾ ਹੋਣ ਕਾਰਨ ਭੂਤਾਂ ਪ੍ਰੇਤਾਂ ਬਣਕੇ ਭਟਕਦੇ ਰਹਿੰਦੇ ਹਨ ਤੇ ਜਿੰਨਾ ਚਿਰ ਉਹਨਾਂ ਦੀ ਗਤੀ ਨਹੀਂ ਹੁੰਦੀ ਉਹ ਇਸੇ 'ਜੂਨ' 'ਚ ਰਹਿੰਦੇ ਹਨ। ਜਦਕਿ ਅਸਲ ਕਾਰਨ ਇਹ ਹੈ ਕਿ ਅਜਿਹੇ ਮਸਲਿਆਂ ਦਾ ਹੱਲ ਸਹੀ ਵਿਗਿਆਨਕ ਪਹੁੰਚ ਹੈ। ਜੇਕਰ ਅਸੀਂ ਜਾ ਕੇ ਪਰਿਵਾਰ ਦੀ ਬਾਂਹ ਨਾ ਫੜ੍ਹਦੇ ਤਾਂ ਅਜੇ ਪਤਾ ਨਹੀਂ ਕਿੰਨਾ ਚਿਰ ਉਹਨਾਂ ਚੇਲਿਆਂ-ਚਪਟਿਆਂ ਦੀਆਂ ਚੌਂਕੀਆਂ ਭਰਨੀਆਂ ਸਨ, ਡੇਰਿਆਂ 'ਤੇ ਮੱਥੇ ਟੇਕਣੇ ਸਨ ਤੇ ਸੁੱਖਾਂ ਸੁੱਖਣ ਦੇ ਔਝੜ ਰਾਹਾਂ 'ਤੇ ਤੁਰਨਾ ਸੀ। ਸਮਾਜ ਵਿੱਚ ਵਾਪਰਦੀਆਂ ਅਜਿਹੀਆਂ ਘਟਨਾਵਾਂ ਅਸਲ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਨਾ ਬਰਾਬਰੀ, ਬੇਇਨਸਾਫੀ ਤੇ ਜਿਆਦਤੀ ਦਾ ਹੀ ਸਿੱਟਾ ਹੁੰਦੀਆਂ ਹਨ। ਜਿੰਨਾ ਨੂੰ ਅਗਿਆਨੀ ਸਮਾਜ ਤੇ ਚਲਾਕ ਲੋਕ ਭੂਤ-ਪ੍ਰੇਤ ਤੇ ਰੂਹਾਂ ਨਾਲ ਜੋੜ ਕੇ ਚੱਕਰਵਿਊ ਚਲਾਈ ਰਖਦੇ ਹਨ। ਜਿਸਦਾ ਸ਼ਿਕਾਰ ਆਮ ਲੋਕ ਬਣਦੇ ਹਨ ਤੇ ਚਲਾਕ ਵਿਅਕਤੀਆਂ ਦੀ ਦੁਕਾਨਦਾਰੀ ਤੇ ਅੰਧਵਿਸ਼ਵਾਸਾਂ ਦਾ ਵਪਾਰ ਵਧਦਾ ਫੁਲਦਾ ਰਹਿੰਦਾ ਹੈ।

ਅਜਿਹੀਆਂ 'ਰਹੱਸਮਈ' ਜਾਪਦੀਆਂ ਘਟਨਾਵਾਂ ਦਾ ਹੱਲ ਵਿਗਿਆਨਕ ਨਜ਼ਰੀਏ ਨਾਲ ਕੀਤੀ ਗਈ ਪਰਖ ਪੜਚੋਲ ਹੈ। ਜਿਹੜੀ ਹਾਲਤਾਂ ਦੀ ਠੀਕ ਜਾਂਚ ਕਰਕੇ ਠੀਕ ਸਿੱਟੇ 'ਤੇ ਪਹੁੰਚਦੀ ਹੈ। ਲੋੜ ਹੈ ਕਿ ਸਮਾਜ 'ਚੋਂ ਅਜਿਹੀਆਂ ਧਾਰਨਾਵਾਂ ਦੇ ਮੁਕੰਮਲ ਖਾਤਮੇ ਲਈ ਵਿਗਿਆਨਕ ਚੇਤਨਾ ਦੀ ਰੁਸ਼ਨਾਈ ਨਾਲ ਸਮਾਜ 'ਚੋਂ ਅੰਧਵਿਸ਼ਵਾਸਾਂ ਦਾ ਖਾਤਮਾ ਕੀਤਾ ਜਾਵੇ ਤਾਂ ਹੀ ਸਮਾਜ ਨੂੰ ਸੁਖਾਵੇਂ ਰੁਖ ਤੋਰਿਆ ਜਾ ਸਕਦਾ ਹੈ। ਸਮਾਜ ਵਿੱਚ ਪਨਪਦੇ ਜਨਮਾਂ-ਕਰਮਾਂ ਦੇ ਲੋਕ-ਵਿਰੋਧੀ ਫਲਸਫੇ ਨੂੰ ਮਾਤ ਦੇਣ ਲਈ ਲਾਜ਼ਮੀ ਹੈ ਕਿ ਲੋਕ-ਚੇਤਨਾ ਦਾ ਕਾਰਜ ਹੱਥ ਵਿੱਚ ਲਿਆ ਜਾਵੇ। ਜਿਸ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਪਿਛਲੇ ਤਿੰਨ ਦਹਾਕਿਆਂ ਤੋਂ ਬਾਖੂਬੀ ਨਿਭਾ ਰਹੀ ਹੈ। ਤਰਕਸ਼ੀਲ ਚੇਤਨਾ ਦਾ ਪਾਸਾਰ ਸਮੇਂ ਦੀ ਅਣਸਰਦੀ ਲੋੜ ਹੈ।

ਸੰਪਰਕ - 98728 74620

# ਡੇਰਾਵਾਦ ਤੇ ਸਿਆਸਤ ਦਾ ਨਾ-ਪਾਕ ਗਠਜੋੜ



ਸੁਮੀਤ ਸਿੰਘ

ਪਿਛਲੇ ਦਿਨੀਂ ਹਰਿਆਣਾ ਦੇ ਹਿਸਾਰ ਜ਼ਿਲੇ ਦੇ ਕਸਬੇ ਬਰਵਾਲਾ ਵਿਖੇ ਸਤਲੋਕ ਆਸ਼ਰਮ ਦੇ ਅਖੌਤੀ ਸੰਤ ਰਾਮਪਾਲ ਨੂੰ ਕਤਲ ਅਤੇ ਅਦਾਲਤੀ ਤੌਹੀਨ ਦੇ ਕੇਸ ਸਬੰਧੀ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਲੋਂ ਦਿੱਤੇ ਸਖ਼ਤ ਹੁਕਮਾਂ ਤੇ ਹਰਿਆਣਾ ਪੁਲੀਸ ਵਲੋਂ ਕਈ ਦਿਨਾਂ ਦੀ ਭਾਰੀ ਮੁਸ਼ਕੱਤ ਤੋਂ ਬਾਅਦ ਗ੍ਰਿਫ਼ਤਾਰ ਕਰ ਲਿਆ ਗਿਆ। ਹਰਿਆਣਾ ਸਰਕਾਰ ਵਲੋਂ ਰਾਮਪਾਲ ਨੂੰ ਗ੍ਰਿਫ਼ਤਾਰ ਕਰਨ ਲਈ ਹਰਿਆਣਾ ਪੁਲੀਸ ਤੇ ਕੇਂਦਰੀ ਬਲਾਂ ਦੀਆਂ 30 ਕੰਪਨੀਆਂ ਤੋਂ ਇਲਾਵਾ 400 ਪੁਲੀਸ ਵਾਹਨਾਂ, ਰੋਡਵੇਜ਼ ਦੀਆਂ 300 ਬੱਸਾਂ, 40 ਬੁਲੈਟ ਪਰੂਫ ਗੱਡੀਆਂ ਅਤੇ ਪੁਲੀਸ ਕੰਟਰੋਲ ਰੂਮਾਂ ਦਾ ਪ੍ਰਬੰਧ ਕੀਤਾ ਗਿਆ। ਇਸ ਸਮੁੱਚੇ ਅਪਰੇਸ਼ਨ ਉਤੇ ਸਰਕਾਰ ਵਲੋਂ ਲਗਪਗ 40 ਕਰੋੜ ਰੁਪਏ ਖਰਚ ਕੀਤੇ ਗਏ।

ਰਾਮਪਾਲ ਨੇ ਗ੍ਰਿਫ਼ਤਾਰੀ ਤੋਂ ਬਚਣ ਲਈ ਨਾ ਸਿਰਫ ਬਿਮਾਰ ਹੋਣ ਦਾ ਨਾਟਕ ਕੀਤਾ ਬਲਕਿ ਆਪਣੇ ਹਜ਼ਾਰਾਂ ਸ਼ਰਧਾਲੂਆਂ ਅਤੇ ਖਾਸ ਕਰਕੇ ਮਾਸੂਮ ਬੱਚਿਆਂ ਤੇ ਔਰਤਾਂ ਨੂੰ ਮਨੁੱਖੀ ਢਾਲ ਬਣਾਇਆ ਅਤੇ ਉਸਦੇ ਆਪਣੇ ਕਮਾਂਡੋਆਂ ਵਲੋਂ ਪੁਲੀਸ ਉਤੇ ਪੈਟਰੋਲ ਬੰਬ ਸੁੱਟਣ ਦੇ ਨਾਲ ਨਾਲ ਲਗਾਤਾਰ ਪੱਥਰ ਵੀ ਮਾਰੇ ਗਏ। ਉਸਦੇ ਹਜ਼ਾਰਾਂ ਸ਼ਰਧਾਲੂਆਂ ਦੀ ਗ੍ਰਿਫ਼ਤਾਰੀ ਤੋਂ ਬਾਅਦ ਡੇਰੇ ਦੀ ਮੁੱਢਲੀ ਤਲਾਸ਼ੀ ਦੌਰਾਨ ਪੁਲੀਸ ਵਲੋਂ ਭਾਰੀ ਗਿਣਤੀ ਵਿਚ ਹਥਿਆਰ ਤੇ ਗੋਲੀ ਸਿੱਕੇ ਦੇ ਨਾਲ ਨਾਲ 50 ਹਜ਼ਾਰ ਲਾਠੀਆਂ ਵੀ ਬਰਾਮਦ ਕੀਤੀਆਂ ਗਈਆਂ। ਹੈਰਾਨਗੀ ਦੀ ਗੱਲ ਹੈ ਕਿ ਜਿਨ੍ਹਾਂ ਸ਼ਰਧਾਲੂਆਂ ਨੇ ਉਸਨੂੰ ਗ੍ਰਿਫ਼ਤਾਰੀ ਤੋਂ ਬਚਾਉਣ ਲਈ ਜਾਨ ਦੀ ਬਾਜ਼ੀ ਲਾ ਦਿੱਤੀ, ਉਸਨੇ ਪੁੱਛਗਿੱਛ ਦੌਰਾਨ ਕਾਨੂੰਨੀ ਦਾਅ ਪੇਚ ਖੇਡਦਿਆਂ ਉਨ੍ਹਾਂ ਸ਼ਰਧਾਲੂਆਂ ਨੂੰ ਹੀ ਆਪਣਾ ਮੰਨਣ ਤੋਂ ਇਨਕਾਰ ਕਰ ਦਿੱਤਾ ਹੈ। ਇਸ ਸਮੁੱਚੇ ਘਟਨਾਕ੍ਰਮ ਦਾ ਦਿਲਚਸਪ ਪਹਿਲੂ ਇਹ ਵੀ ਹੈ ਕਿ ਰਾਮਪਾਲ ਆਪਣੇ ਅੰਦਰ ਜਿਸ ਅਖੌਤੀ ਦੈਵੀ ਸ਼ਕਤੀ ਹੋਣ ਦਾ ਦਾਅਵਾ ਕਰਕੇ ਕਈ ਸਾਲਾਂ ਤੋਂ ਲੱਖਾਂ ਭੋਲੇ ਭਾਲੇ ਤੇ ਲਾਈਲਗ ਸ਼ਰਧਾਲੂਆਂ ਨੂੰ ਗੁੰਮਰਾਹ ਕਰਦਾ ਰਿਹਾ, ਉਹ ਦੈਵੀ ਸ਼ਕਤੀ ਉਸਨੂੰ ਗ੍ਰਿਫ਼ਤਾਰੀ ਤੋਂ ਬਚਾਉਣ ਲਈ ਮਦਦਗਾਰ ਸਾਬਤ ਨਹੀਂ ਹੋ ਸਕੀ।

ਦਰਅਸਲ ਪਿਛਲੇ ਕੁਝ ਦਹਾਕਿਆਂ ਤੋਂ ਸਾਡੇ ਦੇਸ਼ ਵਿਚ ਧਰਮ ਦੀ ਆੜ ਹੇਠ ਡੇਰਾਵਾਦ ਅਤੇ ਬਾਬਾਵਾਦ ਬੜੇ ਵੱਡੇ ਪੱਧਰ ’ਤੇ ਨਾ ਸਿਰਫ ਵੱਧ ਫੁਲ ਰਿਹਾ ਹੈ ਬਲਕਿ ਸਿਆਸੀ ਤੌਰ ’ਤੇ ਸ਼ਕਤੀਸ਼ਾਲੀ ਵੀ ਹੋ ਰਿਹਾ ਹੈ। ਭਾਰਤੀ ਸਮਾਜ ਵਿਚ ਅਖੌਤੀ ਸਾਧਾਂ ਸੰਤਾਂ, ਪਾਖੰਡੀ ਬਾਬਿਆਂ, ਸਵਾਮੀਆਂ, ਬਾਪੂਆਂ ਸਾਧਵੀਆਂ, ਜੋਤਸ਼ੀਆਂ, ਯੋਗੀਆਂ ਅਤੇ ਡੇਰਾਵਾਦੀਆਂ ਦੀ ਭਰਮਾਰ ਹੈ, ਜੋ ਕਿ ਭੋਲੇ ਭਾਲੇ ਅਨਪੜ ਅਤੇ ਪੜ੍ਹੇ ਲਿਖੇ ਲੋਕਾਂ ਨੂੰ ਵੀ ਆਪਣੇ ਮਗਰ ਲਾਉਣ ਦੀ ਪੂਰੀ ਮੁਹਾਰਤ ਰੱਖਦੇ ਹਨ। ਧਰਮ ਦੀ ਆੜ ਹੇਠ ਗੁੰਮਰਾਹ ਕਰਕੇ ਵੱਧ ਤੋਂ ਵੱਧ ਲੋਕਾਂ ਦਾ ਆਰਥਿਕ, ਸਰੀਰਕ ਅਤੇ ਮਾਨਸਿਕ ਸੋਸ਼ਣ ਕਰਨਾ ਜ਼ਿਆਦਾਤਰ ਡੇਰਿਆਂ ਦਾ ਇਕੋ ਇਕ ਮਕਸਦ ਬਣ ਚੁੱਕਾ ਹੈ। ਅਜਿਹਾ ਕਰਨ ਨਾਲ ਸਰਮਾਏ ਦੇ ਨਾਲ ਨਾਲ ਸਸਤੀ ਸ਼ੌਹਰਤ ਵੀ ਹਾਸਲ ਹੁੰਦੀ ਹੈ। ਇਸ ਉਦੇਸ਼ ਨੂੰ ਹਾਸਲ ਕਰਨ ਲਈ ਡੇਰਿਆਂ ਦੇ ਸੇਵਕਨੁਮਾ ਏਜੰਟਾਂ ਵਲੋਂ ਬੜੇ ਹੀ ਯੋਜਨਾਬੱਧ ਢੰਗ ਨਾਲ ਡੇਰਾ ਮੁਖੀ ਦੀਆਂ ਕਥਿਤ ਗੈਬੀ ਸ਼ਕਤੀਆਂ ਦਾ ਅੰਧਾਧੁੰਦ ਪ੍ਰਚਾਰ ਕੀਤਾ ਜਾਂਦਾ ਹੈ, ਜਿਸ ਦੇ ਬਹਿਕਾਵੇ ਵਿਚ ਆ ਕੇ ਲਾਈਲਗ ਤੇ ਅੰਧਵਿਸ਼ਵਾਸੀ ਲੋਕਾਂ ਦੀਆਂ ਭੀੜਾਂ ਬਾਬਿਆਂ, ਸੰਤਾਂ ਦਾ ਆਸ਼ੀਰਵਾਦ ਲੈਣ ਲਈ ਡੇਰਿਆਂ ਵਲ ਵਹੀਰਾਂ ਘੱਤਦੀਆਂ ਹਨ। ਅਜਿਹੇ ਪ੍ਰਚਾਰ ਦੇ ਨਾਲ ਨਾਲ ਡੇਰਿਆਂ ਵਲੋਂ ਪਹਿਲਾਂ ਲੋਕ ਕਲਿਆਣ ਅਤੇ ਧਰਮ ਪ੍ਰਚਾਰ ਦੇ ਨਾਂ ਹੇਠ ਵੱਡੇ ਇਕੱਠੇ ਕੀਤੇ ਜਾਂਦੇ ਹਨ ਅਤੇ ਇਸ ਦੀ ਆੜ ਹੇਠ ਸੱਤਾਧਾਰੀ ਸਿਆਸਤਦਾਨ, ਉਚ ਪੁਲੀਸ ਅਫਸਰਾਂ, ਪ੍ਰਭਾਵਸ਼ਾਲੀ ਵਿਅਕਤੀਆਂ, ਸਰਮਾਏਦਾਰ ਦਾਨੀ ਸੱਜਣਾਂ ਅਤੇ ਖਾਸ ਕਰਕੇ ਪ੍ਰਿੰਟ ਤੇ ਬਿਜਲਈ ਮੀਡੀਏ ਨਾਲ ਲਗਾਤਾਰ ਨੇੜਤਾ ਬਣਾ ਕੇ ਉਨ੍ਹਾਂ ਨੂੰ ਡੇਰੇ ਦੇ ਨਾਲ ਜੋੜਿਆ ਜਾਂਦਾ ਹੈ। ਇਸ ਲੋਭ ਲਾਲਚ ਤੋਂ ਹੋਰ ਅੱਗੇ ਵਧਦਿਆਂ ਡੇਰਾ ਮੁਖੀਆਂ ਵਲੋਂ ਆਪਣੇ ਭੋਲੇ ਭਾਲੇ ਤੇ ਲਾਈਲਗ ਸ਼ਰਧਾਲੂਆਂ ਦੇ ਵੋਟ ਬੈਂਕ ਦੇ ਆਧਾਰ ’ਤੇ ਹਾਕਮ ਜਮਾਤ ਦੀ ਸਿਆਸੀ ਸਰਪ੍ਰਸਤੀ ਅਤੇ ਸਿਆਸੀ ਤਾਕਤ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਲੋਕਾਂ ਵਿਚ ਅੰਧ ਵਿਸ਼ਵਾਸ ਤੇ ਵਹਿਮ ਭਰਮ ਫੈਲਣ ਅਤੇ ਅਖੌਤੀ ਸਾਧਾਂ ਸੰਤਾਂ, ਬਾਬਿਆਂ ਅਤੇ ਡੇਰਾਵਾਦੀਆਂ ਦੇ ਝਾਂਸੇ ਵਿਚ ਫਸਣ ਪਿਛੇ ਕਈ ਤਰ੍ਹਾਂ ਦੇ ਆਰਥਿਕ, ਸਰੀਰਕ, ਮਾਨਸਿਕ, ਸਮਾਜਿਕ ਅਤੇ ਸਿਆਸੀ ਕਾਰਨ ਜ਼ਿੰਮੇਵਾਰ ਹਨ।

ਪਿਛਲੇ ਦੋ ਦਹਾਕਿਆਂ ਤੋਂ ਕੇਂਦਰ ਤੇ ਰਾਜ ਸਰਕਾਰਾਂ ਵਲੋਂ ਸਾਮਰਾਜੀ ਦੇਸ਼ਾਂ ਅਤੇ ਕੌਮਾਂਤਰੀ ਵਿੱਤੀ ਸੰਸਥਾਵਾਂ ਦੇ ਦਬਾਅ ਹੇਠ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ ਅਜਿਹੀਆਂ ਲੋਕ ਮਾਰੂ ਆਰਥਿਕ ਨੀਤੀਆਂ ਲਾਗੂ ਕੀਤੀਆਂ ਗਈਆਂ ਹਨ, ਜਿਨ੍ਹਾਂ ਦੇ ਮਾਰੂ ਸਿੱਟਿਆਂ ਵਜੋਂ ਦੇਸ਼ ਦੀ ਆਬਾਦੀ ਦੇ ਇਕ ਵੱਡੇ ਗਰੀਬ ਤਬਕੇ ਨੂੰ ਗਰੀਬੀ, ਮਹਿੰਗਾਈ, ਭੁੱਖਮਰੀ, ਬੇਰੁਜ਼ਗਾਰੀ, ਬਿਮਾਰੀ, ਅਨਪੜਤਾ, ਨਾ ਬਰਾਬਰੀ, ਦੁੱਖ ਕਲੇਸ਼, ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰ ਵਰਗੀਆਂ ਗੰਭੀਰ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਗਰੀਬ ਅਤੇ ਪਿਛੜੇ ਵਰਗਾਂ ਦੇ ਲੋਕਾਂ ਕੋਲ ਕੋਈ ਸਥਾਈ ਰੁਜ਼ਗਾਰ ਜਾਂ ਨੌਕਰੀ ਦੇ ਸਾਧਨ ਨਹੀਂ ਹਨ। ਉਹ ਨਾ ਤਾਂ ਮਿਆਰੀ ਵਿਦਿਅਕ ਅਦਾਰਿਆਂ ਵਿਚ ਸਿਖਿਆ ਹਾਸਲ ਕਰ ਸਕਦੇ ਹਨ ਅਤੇ ਨਾ ਹੀ ਬਿਮਾਰ ਹੋਣ ਦੀ ਹਾਲਤ ਵਿਚ ਮਹਿੰਗੇ ਨਿੱਜੀ ਹਸਪਤਾਲਾਂ ਵਿਚ ਵਧੀਆ ਇਲਾਜ ਹੀ ਕਰਵਾ ਸਕਦੇ ਹਨ। ਆਰਥਿਕ ਤੇ ਮਾਨਸਿਕ ਪਿਛੜੇਪਣ ਕਰਕੇ ਹੀ ਉਨ੍ਹਾ ਨੂੰ ਸਮਾਜ ਵਿਚ ਬਣਦਾ ਮਾਣ ਸਨਮਾਨ ਵੀ ਨਹੀਂ ਦਿੱਤਾ ਜਾਂਦਾ। ਇਸੇ ਤਰ੍ਹਾਂ ਮਧ ਵਰਗ ਅਤੇ ਅਮੀਰ ਤਬਕੇ ਦੇ ਲੋਕ ਆਪਣੇ ਪਰਿਵਾਰਾਂ ਦੇ ਉਜਵੱਲ ਭਵਿੱਖ ਅਤੇ ਮਾਨਸਿਕ ਸ਼ਾਂਤੀ ਦੀ ਪ੍ਰਾਪਤੀ ਲਈ ਡੇਰਿਆਂ ਤੇ ਬਾਬਿਆਂ ਦੇ ਅੱਗੇ ਨੱਕ ਮੱਥੇ ਰਗੜਦੇ ਹਨ।

ਹਕੀਕਤ ਇਹ ਹੈ ਕਿ ਸਾਡੇ ਦੇਸ਼ ਦੀ ਆਬਾਦੀ ਦੇ 95 ਫੀਸਦੀ ਲੋਕ ਅਧਿਆਤਮਕਵਾਦੀ ਸੋਚ ਰੱਖਦੇ ਹੋਣ ਕਰਕੇ ਉਨ੍ਹਾਂ ਵਿਚ ਵਿਗਿਆਨਕ ਸੋਚ, ਸਵੈ ਵਿਸ਼ਵਾਸ ਅਤੇ ਜਥੇਬੰਦਕ ਸੰਘਰਸ਼ ਕਰਨ ਦੀ ਭਾਵਨਾ ਦੀ ਬੇਹਦ ਘਾਟ ਹੈ। ਆਪਣੀ ਇਸੇ ਅੰਧ ਵਿਸ਼ਵਾਸੀ ਮਾਨਸਿਕਤਾ ਕਾਰਨ ਹੀ ਉਹ ਆਪਣੇ ਜੀਵਨ ਵਿਚਲੀਆਂ ਸਮੱਸਿਆਵਾਂ, ਮੁਸ਼ਕਲਾਂ, ਬਿਮਾਰੀਆਂ, ਮਾਨਸਿਕ ਉਲਝਣਾਂ ਅਤੇ ਘਾਟਾਂ ਦੇ ਕਾਰਨਾਂ ਦੀ ਤਹਿ ਤਕ ਜਾਣ ਅਤੇ ਉਨ੍ਹਾਂ ਲਈ ਜ਼ਿੰਮੇਵਾਰ ਪੂੰਜੀਵਾਦੀ ਹਾਕਮ ਜਮਾਤਾਂ ਦੀਆਂ ਸਾਜਿਸ਼ਾਂ ਅਤੇ ਲੋਕ ਵਿਰੋਧੀ ਨੀਤੀਆਂ ਨੂੰ ਸਮਝਣ ਤੋਂ ਅਸਮਰਥ ਹਨ। ਨਤੀਜੇ ਵਜੋਂ ਜ਼ਿਆਦਾਤਰ ਲੋਕ ਆਪਣੀਆਂ ਮੁਸ਼ਕਲਾਂ, ਗਰਜਾਂ, ਖਾਹਿਸ਼ਾਂ ਅਤੇ ਬਿਮਾਰੀਆਂ ਦੇ ਹੱਲ ਲਈ ਅਤੇ ਆਪਣੇ ਸੁਨਹਿਰੀ ਭਵਿੱਖ ਤੇ ਕਥਿਤ ਅਗਲੇ ਜਨਮ ਨੂੰ ਸੰਵਾਰਨ ਦੇ ਲਾਲਚ ਵਿਚ ਪਾਖੰਡੀ ਸਾਧਾਂ, ਸੰਤਾਂ, ਬਾਬਿਆਂ, ਸਵਾਮੀਆ, ਡੇਰਾਵਾਦੀਆ ਅਤੇ ਧਾਰਮਿਕ ਪ੍ਰਵਚਨ ਕਰਤਾਵਾਂ ਵਲੋਂ ਦਿਖਾਏ ਜਾਂਦੇ ਕਾਲਪਨਿਕ ਸਬਜਬਾਗ ਵਿਚ ਫਸ ਜਾਂਦੇ ਹਨ। ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਡੇਰਿਆਂ ਵਿਚ ਦਿਨ ਰਾਤ ਸੇਵਾ ਕਰਨ ਵਾਲੇ ਅਜਿਹੇ ਸ਼ਰਧਾਲੂਆਂ ਦੇ ਆਪਣੇ ਬਜ਼ੁਰਗ ਮਾਂ ਬਾਪ, ਬੱਚੇ ਅਤੇ ਮਰੀਜ ਇੰਨਾਂ ਦੀ ਸੇਵਾ ਸੰਭਾਲ ਖੁਣੋ ਭੁੱਖੇ ਭਾਣੇ ਰਲਦੇ ਰਹਿੰਦੇ ਹਨ।

ਮੌਜੂਦਾ ਲੋਟੂ ਰਾਜ ਪ੍ਰਬੰਧ ਅਤੇ ਫਿਰਕੂ ਸਿਆਸਤਦਾਨਾਂ ਦੇ ਹੱਕ ਵਿਚ ਭੁਗਤਣ ਵਾਲੇ ਡੇਰਿਆਂ ਵਲੋਂ ਆਪਣੇ ਸਮਾਗਮਾਂ ਵਿਚ ਜ਼ਿਆਦਾਤਰ ਇਹੀ ਗੁਮਰਾਹਕੁੰਨ ਪ੍ਰਚਾਰ ਕੀਤਾ ਜਾਂਦਾ ਹੈ ਕਿ ਤੁਹਾਡੀ ਸਾਰੀਆਂ ਸਮੱਸਿਆਵਾਂ, ਦੁੱਖਾਂ, ਮੁਸ਼ਕਲਾਂ ਤੇ ਬਿਮਾਰੀਆਂ ਦਾ ਹੱਲ ਪ੍ਰਮਾਤਮਾ ਦੀ ਮਰਜੀ, ਤੁਹਾਡੀ ਕਿਸਮਤ ਅਤੇ ਪਿਛਲੇ ਜਨਮਾਂ ਦੇ ਕਰਮਾਂ ਅਨੁਸਾਰ ਹੀ ਹੋਵੇਗਾ। ਇਸ ਲਈ ਤੁਹਾਨੂੰ ਕਿਸੇ ਤਰ੍ਹਾਂ ਦਾ ਕੋਈ ਸੰਘਰਸ਼ ਜਾਂ ਗੁਰੂ ਪ੍ਰਤੀ ਕਿੰਤੂ ਪ੍ਰੰਤੂ ਕਰਨ ਦੀ ਕੋਈ ਲੋੜ ਨਹੀਂ ਹੈ। ਅਫਸੋਸਨਾਕ ਪਹਿਲੂ ਹੈ ਕਿ ਸੱਚਾਈ ਤੇ ਨਿਰਪੱਖਤਾ ਉਤੇ ਪਹਿਰਾ ਦੇਣ ਦਾ ਦਾਅਵਾ ਕਰਨ ਵਾਲਾ ਪ੍ਰਿੰਟ ਤੇ ਬਿਜਲਈ ਮੀਡੀਆ ਆਪਣੇ ਵਪਾਰਕ ਹਿੱਤਾਂ ਖਾਤਰ ਅਖੌਤੀ ਸਾਧਾਂ ਸੰਤਾਂ, ਸਵਾਮੀਆਂ , ਬਾਬਿਆਂ ਅਤੇ ਧਾਰਮਿਕ ਪ੍ਰਚਾਰਕਾਂ ਦੇ ਅੰਧ ਵਿਸ਼ਵਾਸ਼ੀ ਤੇ ਰੂੜੀਵਾਦੀ ਪ੍ਰੋਗਰਾਮਾਂ ਦੀ ਗੈਰ ਕਾਨੂੰਨੀ ਇਸ਼ਤਿਹਾਰਬਾਜੀ ਕਰੀ ਜਾ ਰਿਹਾ ਹੈ।

ਇਸ ਤੋਂ ਇਲਾਵਾ ਸਾਡੀ ਸਿਖਿਆ ਪ੍ਰਣਾਲੀ ਵਿਚ ਅੰਗਰੇਜ਼ਾਂ ਦੇ ਜਮਾਨੇ ਤੋਂ ਚਲੇ ਆ ਰਹੇ ਉਹੀ ਰੂੜੀਵਾਦੀ, ਅਧਿਆਤਮਵਾਦੀ ਅਤੇ ਮਿਥਿਹਾਸਕ ਪਾਠਕ੍ਰਮ ਪੜ੍ਹਾਏ ਜਾ ਰਹੇ ਹਨ, ਜਿਹੜੇ ਵਿਦਿਆਰਥੀਆਂ ਤੇ ਆਮ ਲੋਕਾਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ, ਸਵੈ ਵਿਸ਼ਵਾਸ਼ ਅਤੇ ਆਪਣੇ ਹੱਕਾਂ ਲਈ ਸੰਘਰਸ਼ ਕਰਨ ਦੀ ਭਾਵਨਾ ਪੈਦਾ ਹੋਣ ਤੋਂ ਰੋਕਦੇ ਹਨ। ਸਵੇਰੇ ਸ਼ਾਮ ਟੀ.ਵੀ. ਚੈਨਲਾਂ ਉਤੇ ਅਖੌਤੀ ਸਾਧਾਂ ਸੰਤਾਂ, ਬਾਬਿਆਂ, ਸਵਾਮੀਆਂ ਅਤੇ ਜੋਤਸ਼ੀਆਂ ਵਲੋਂ ਕੀਤੇ ਜਾਂਦੇ ਅੰਧ ਵਿਸ਼ਵਾਸੀ ਪ੍ਰਚਾਰ, ਮੰਗਲਵਾਰ, ਵੀਰਵਾਰ ਤੇ ਸ਼ਨੀਵਾਰ ਨੂੰ ਸਮਾਧਾਂ ਉਤੇ ਮੰਨਤਾਂ ਮੰਗਦੀਆ ਭੀੜਾਂ ਅਤੇ ਕਸਬਿਆਂ, ਸ਼ਹਿਰਾਂ ਵਿਚ ਪਾਖੰਡੀ ਬਾਬਿਆਂ ਤੇ ਜੋਤਸ਼ੀਆਂ ਵੱਲੋਂ ਖੋਲ੍ਹੀਆਂ ਝੂਠ ਤੇ ਲੁੱਟ ਦੀਆਂ ਦੁਕਾਨਾਂ ਆਦਿ ਸਭ ਕਿਸੇ ਵਿਅਕਤੀ ਦੀ ਮਾਨਸਿਕਤਾ ਨੂੰ ਬਿਮਾਰ ਕਰਨ ਵਿਚ ਨਾਂਹ ਪੱਖੀ ਭੂਮਿਕਾ ਨਿਭਾਉਂਦੇ ਹਨ। ਬੇਸ਼ਕ ਕੇਂਦਰ ਸਰਕਾਰ ਵਲੋਂ ਅਜਿਹੇ ਪਾਖੰਡੀਆਂ ਵਲੋਂ ਫੈਲਾਏ ਜਾਂਦੇ ਅੰਧ ਵਿਸ਼ਵਾਸਾਂ ਅਤੇ ਗੈਰ ਕਾਨੂੰਨੀ ਗਤੀਵਿਧੀਆਂ ਉਤੇ ਰੋਕ ਲਾਉਣ ਲਈ ਡਰਗਜ਼ ਅਤੇ ਮੈਜਿਕ ਰੈਮਡੀਜ਼ ਇਤਰਾਜਯੋਗ ਇਸ਼ਤਿਹਾਰਬਾਜੀ ਕਾਨੂੰਨ

1954 ਲਾਗੂ ਕੀਤਾ ਗਿਆ ਸੀ ਪਰ ਹਾਕਮ ਜਮਾਤਾਂ ਵਲੋਂ ਆਪਣੇ ਸਿਆਸੀ ਹਿੱਤਾਂ ਦੇ ਲਾਲਚ ਵਿਚ ਇਸ ਕਾਨੂੰਨ ਨੂੰ ਕਦੇ ਵੀ ਨੇਕ ਨੀਅਤੀ ਨਾਲ ਲਾਗੂ ਨਹੀਂ ਕੀਤਾ ਗਿਆ, ਜਿਸ ਕਰਕੇ ਪਾਖੰਡੀ ਸਾਧਾਂ ਸੰਤਾ, ਸਵਾਮੀਆਂ, ਜੋਤਸ਼ੀਆਂ ਅਤੇ ਡੇਰਾਵਾਦੀਆਂ ਦਾ ਗੈਰ ਕਾਨੂੰਨੀ ਧੰਦਾ ਬੇਰੋਕ ਟੋਕ ਚਲੀ ਜਾ ਰਿਹਾ ਹੈ।

ਡੇਰਿਆਂ ਦੇ ਸਾਧਾਂ ਸੰਤਾਂ, ਬਾਬਿਆਂ ਦੀ ਆਪਣੇ ਭੋਲੇ ਭਾਲੇ ਸ਼ਰਧਾਲੂਆਂ ਨਾਲ ਸਭ ਤੋਂ ਵੱਡੀ ਦਗਾਬਾਜ਼ੀ ਇਹ ਹੈ ਕਿ ਉਹ ਆਮ ਲੋਕਾਂ ਨੂੰ ਤਾਂ ਮੋਹ ਮਾਇਆ, ਝੂਠ ਚੋਰੀ, ਬੇਈਮਾਨੀ, ਨਸ਼ਿਆਂ, ਅਹਿੰਸਾ, ਭ੍ਰਿਸ਼ਟਾਚਾਰ, ਪਰਾਈ ਔਰਤ ਅਤੇ ਹੋਰ ਗਲਤ ਕੰਮਾਂ ਤੋਂ ਦੂਰ ਰਹਿਣ ਅਤੇ ਇਕ ਸਾਫ ਸੁਥਰੀ ਤੇ ਡਰ ਰਹਿਤ ਸਾਦੀ ਜ਼ਿੰਦਗੀ ਜਿਊਣ ਦੀ ਨਸੀਹਤ ਕਰਦੇ ਹਨ ਪਰ ਇਨ੍ਹਾਂ ਦੇ ਆਲੀਸ਼ਾਨ ਡੇਰਿਆਂ ਤੇ ਉਚੇ ਮਹਿਲਾਂ ਵਿਚਲੀ ਆਯਾਸ਼ੀ ਤੇ ਐਸ਼ੋ ਅਰਾਮ ਦੀ ਜ਼ਿੰਦਗੀ ਇਨਾਂ ਦੇ ਧਾਰਮਿਕ ਪ੍ਰਵਚਨਾਂ ਤੋਂ ਬਿਲਕੁਲ ਉਲਟ ਹੁੰਦੀ ਹੈ। ਕਈ ਕਈ ਗੰਨਮੈਨਾਂ ਨਾਲ ਮਹਿੰਗੀਆਂ ਗੱਡੀਆਂ ਵਿਚ ਸਵਾਰ ਹੋ ਕੇ ਇਹ ਆਪਣੇ ਸ਼ਰਧਾਲੂਆਂ, ਉਚ ਅਧਿਕਾਰੀਆਂ ਅਤੇ ਸਮਾਜ ਵਿਚ ਹਿੰਸਾ ਤੇ ਖੌਫ ਪੈਦਾ ਕਰਨ ਦੀ ਕੋਸ਼ਿਸ਼ ਕਰਦੇ ਹਨ। ਪਿਛਲੇ ਕੁਝ ਸਾਲਾਂ ਵਿਚ ਡੇਰਿਆਂ, ਮੱਠਾਂ ਤੇ ਧਾਰਮਿਕ ਸਥਾਨਾਂ ਵਿਚ ਬਲਾਤਕਾਰ, ਕਤਲ, ਅਗਵਾ, ਫਿਰੌਤੀ ਅਤੇ ਹੋਰ ਕਈ ਤਰ੍ਹਾਂ ਦੇ ਅਪਰਾਧ ਹੋਣ ਦੀਆਂ ਘਟਨਾਵਾਂ ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਰਹੀਆਂ ਹਨ ਪਰ ਧਾਰਮਿਕ ਆਸਥਾ ਹੇਠ ਸੰਮੋਹਿਤ ਹੋਏ ਸ਼ਰਧਾਲੂ ਇਸ ਨੂੰ ਆਪਣੇ ਸੰਤਾਂ ਖਿਲਾਫ ਇਕ ਸਾਜਿਸ਼ ਸਮਝ ਕੇ ਅਣਗੌਲਿਆਂ ਕਰ ਛੱਡਦੇ ਹਨ। ਉਨ੍ਹਾਂ ਦੀਆਂ ਅੱਖਾਂ ਉਦੋਂ ਖੁਲਦੀਆਂ ਹਨ, ਜਦੋਂ ਉਪਰੋਕਤ ਅਪਰਾਧਾਂ ਦੇ ਦੋਸ਼ ਵਿਚ ਪੁਲੀਸ ਕਿਸੇ ਬਾਬੇ, ਸੰਤ, ਸਵਾਮੀ ਨੂੰ ਗ੍ਰਿਫ਼ਤਾਰ ਕਰਕੇ ਜੇਲ ਵਿਚ ਸੁੱਟਦੀ ਹੈ। ਮਿਸਾਲ ਦੇ ਤੌਰ 'ਤੇ ਆਸਾਰਾਮ ਬਾਪੂ ਵੀ ਜ਼ਮੀਨ ਹੜੱਪਣ, ਕਤਲ ਤੇ ਬਲਾਤਕਾਰ ਦੇ ਕੇਸ ਵਿਚ ਪਿਛਲੇ ਇਕ ਸਾਲ ਤੋਂ ਜੇਲ੍ਹ ਵਿਚ ਬੰਦ ਹੈ। ਇਸੇ ਤਰ੍ਹਾਂ ਬੰਗਲੌਰ ਦੇ ਸਵਾਮੀ ਨਿਤਿਆਨੰਦ ਉਤੇ ਵੀ ਅਜਿਹੇ ਦੋਸ਼ਾਂ ਹੇਠ ਕੇਸ ਚੱਲ ਰਹੇ ਹਨ।

ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਸਾਡੇ ਸਮਾਜ ਦਾ ਪੜ੍ਹਿਆ ਲਿਖਿਆ ਵਰਗ, ਇਨ੍ਹਾਂ ਡੇਰਿਆਂ, ਸੰਤਾਂ ਬਾਬਿਆਂ ਦੇ ਸ਼ਰਧਾਲੂ ਬਣ ਕੇ ਇਨ੍ਹਾਂ ਦੇ ਹਰ ਨਜਾਇਜ਼ ਕੰਮ ਨੂੰ ਮਾਨਤਾ ਦੇਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਇਨ੍ਹਾਂ ਦੇ ਪ੍ਰਭਾਵ ਹੇਠ ਆ ਕੇ ਆਮ ਲੋਕ ਵੀ ਅਜਿਹੇ ਪਾਖੰਡੀ ਸੰਤਾਂ, ਬਾਬਿਆਂ ਦੇ ਮਗਰ ਲਗ ਤੁਰਦੇ ਹਨ। ਦੇਸ਼ ਨੂੰ ਇਕੀਵੀਂ ਸਦੀ ਵਿਚ ਲਿਜਾਣ ਦਾ ਦਾਅਵਾ ਕਰਨ ਵਾਲੇ ਸਾਡੇ ਹੁਕਮਰਾਨ ਤੇ ਬੁੱਧੀਜੀਵੀ ਵਰਗ ਹੀ ਜੇਕਰ ਅੰਧ ਵਿਸ਼ਵਾਸ, ਹਿੰਸਾ ਤੇ ਅਪਰਾਧ ਫੈਲਾਉਣ ਵਾਲੇ ਪਾਖੰਡੀ ਤੇ ਅਨਪੜ੍ਹ ਬਾਬਿਆਂ ਤੇ ਸੰਤਾਂ ਦੇ ਪਿਛਲਗੂ ਬਣ ਜਾਣਗੇ ਤਾਂ ਫਿਰ ਆਮ ਸੂਝ ਬੂਝ ਰੱਖਣ ਵਾਲੇ ਆਮ ਲੋਕਾਂ ਤੋਂ ਵਿਗਿਆਨਕ ਸੋਚ ਅਪਨਾਉਣ ਦੀ ਕਿੰਨੀ ਕੁ ਆਸ ਕੀਤੀ ਜਾ ਸਕਦੀ ਹੈ?

ਜੇਕਰ ਸਮੂਹ ਸਿਆਸੀ ਪਾਰਟੀਆਂ ਡੇਰਿਆਂ ਤੋਂ ਸਿਆਸੀ ਹਮਾਇਤ ਲੈਣੀ ਬੰਦ ਕਰ ਦੇਣ ਤਾਂ ਇੰਨ੍ਹਾਂ ਨੂੰ ਸ਼ਕਤੀਸ਼ਾਲੀ ਬਣਨ ਅਤੇ ਹੋਰ ਕਈ ਤਰ੍ਹਾਂ ਦੇ ਅਪਰਾਧ ਕਰਨ ਤੋਂ ਰੋਕਿਆ ਜਾ ਸਕਦਾ ਹੈ। ਬੇਸ਼ਕ ਧਰਮ ਤੇ ਜਾਤ ਪਾਤ ਦੇ ਨਾਂ ਹੇਠ ਰਾਜਨੀਤੀ ਕਰਨ ਤੇ ਵੋਟਾਂ ਮੰਗਣ ਉਤੇ ਕਾਨੂੰਨੀ ਪਾਬੰਦੀ ਹੈ ਪਰ ਇਸ ਪਾਬੰਦੀ ਦਾ ਦੇਸ਼ ਵਿਚ ਕਿਤੇ ਵੀ ਪਾਲਣ ਨਹੀਂ ਕੀਤਾ ਜਾ ਰਿਹਾ। ਇਹੀ ਵਜ੍ਹਾ ਹੈ ਕਿ ਧਰਮ ਦੇ ਨਾਂਅ ਹੇਠ ਚਲਦੇ ਅਜਿਹੇ ਡੇਰਿਆਂ, ਕੋਲ ਲਾਈ ਲਗ ਸ਼ਰਧਾਲੂਆਂ ਦਾ ਇਕ ਵੱਡਾ ਵੋਟ ਬੈਂਕ ਹੋਣ ਕਰਕੇ ਹਾਕਮ ਜਮਾਤਾਂ ਦੇ ਮੰਤਰੀ ਅਤੇ ਵੱਖ ਵੱਖ ਸਿਆਸੀ ਪਾਰਟੀਆਂ ਦੇ ਨੇਤਾ ਚੋਣਾਂ ਵੇਲੇ ਸਿਆਸੀ ਹਮਾਇਤ ਲੈਣ ਲਈ ਆਪਣੇ ਪੂਰੇ ਲਾਮ ਲਸ਼ਕਰ ਨਾਲ ਡੇਰਾ ਮੁਖੀਆਂ ਅੱਗੇ ਨੱਕ ਮੱਥੇ ਰਗੜਦੇ ਹਨ। ਹਾਕਮ ਜਮਾਤਾਂ ਅਤੇ ਵੱਖ ਵੱਖ ਸਿਆਸੀ ਪਾਰਟੀਆਂ ਦੀ ਸਿਆਸੀ ਸਰਪ੍ਰਸਤੀ ਹੋਣ ਕਰਕੇ ਅਜਿਹੇ ਡੇਰਿਆਂ ਵਲੋਂ ਕੀਤੇ ਜਾਂਦੇ ਨਜਾਇਜ਼ ਕਾਰੋਬਾਰ ਅਤੇ ਕਾਲੇ ਧਨ ਨਾਲ ਬਣਾਈ ਜਾਂਦੀ ਬੇਤਹਾਸ਼ਾ ਜਾਇਦਾਦ ਸਬੰਧੀ ਇੰਨਾ ਖਿਲਾਫ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਜਾਂਦੀ।

ਸਾਨੂੰ ਇਹ ਤੱਥ ਨੂੰ ਸਮਝਣ ਦੀ ਲੋੜ ਹੈ ਕਿ ਰਾਮਪਾਲ ਵਰਗੇ ਚਲਾਕ ਬਾਬਿਆਂ ਕੋਲ ਸਾਡੀਆਂ ਸਮੱਸਿਆਵਾਂ, ਬਿਮਾਰੀਆਂ ਤੇ ਦੁੱਖਾਂ ਦੇ ਖਾਤਮੇ ਲਈ ਨਾ ਤਾਂ ਕੋਈ ਕਥਿਤ ਗੈਬੀ ਸ਼ਕਤੀ, ਕਾਨੂੰਨੀ ਯੋਗਤਾ ਤੇ ਸਮੱਰਥਾ ਹੁੰਦੀ ਹੈ ਅਤੇ ਨਾ ਹੀ ਉਨ੍ਹਾਂ ਦੀ ਅਜਿਹੀ ਕੋਈ ਨੀਅਤ ਹੀ ਹੁੰਦੀ ਹੈ। ਉਲਟਾ ਸਗੋਂ ਉਹ ਸਾਡਾ ਹਰ ਪੱਖ ਤੋਂ ਸੋਸ਼ਣ ਕਰਕੇ ਸਾਡੀਆਂ ਸਮੱਸਿਆਵਾਂ ਤੇ ਦੁੱਖਾਂ ਵਿਚ ਹੋਰ ਵਾਧਾ ਕਰਦੇ ਹਨ। ਅਸਲੀਅਤ ਇਹ ਹੈ ਕਿ ਦੇਸ਼ ਵਿਚ ਵਧ ਰਹੀ ਮਹਿੰਗਾਈ, ਗਰੀਬੀ, ਬੇਰੁਜ਼ਗਾਰੀ, ਨਾ ਬਰਾਬਰੀ, ਭ੍ਰਿਸ਼ਟਾਚਾਰ ਲਈ, ਸਾਮਰਾਜਪੱਖੀ ਸਿਆਸੀ,

ਆਰਥਿਕ ਤੇ ਸਮਾਜਕ ਢਾਂਚਾ ਹੀ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ ਅਤੇ ਇਸ ਲੋਕ ਵਿਰੋਧੀ ਢਾਂਚੇ ਨੂੰ ਮੁੱਢੋਂ ਬਦਲ ਕੇ ਹੀ ਲੋਕਾਂ ਨੂੰ ਅੰਧ ਵਿਸ਼ਵਾਸਾਂ, ਵਹਿਮਾਂ ਭਰਮਾਂ ਅਤੇ ਪਾਖੰਡੀ ਸਾਧਾਂ ਸੰਤਾਂ, ਬਾਬਿਆਂ ਦੇ ਚੁੰਗਲ ਵਿਚੋਂ ਬਾਹਰ ਕੱਢਿਆ ਜਾ ਸਕਦਾ ਹੈ।

ਕੇਂਦਰ ਤੇ ਰਾਜ ਸਰਕਾਰਾਂ ਦਾ ਕਾਨੂੰਨੀ ਫਰਜ਼ ਹੈ ਕਿ ਧਰਮ ਦੀ ਆੜ ਹੇਠ ਸਮਾਜ ਵਿਚ ਅੰਧ ਵਿਸ਼ਵਾਸ ਫੈਲਾਉਣ, ਆਪਣੀਆਂ ਕਥਿਤ ਦੈਵੀ ਸ਼ਕਤੀਆਂ ਰਾਹੀਂ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਣ ਠੱਗਣ ਵਾਲੇ ਪਾਖੰਡੀਆਂ ਦੇ ਖਿਲਾਫ ਅੰਧ ਵਿਸ਼ਵਾਸ ਵਿਰੋਧੀ ਕਾਨੂੰਨ ਬਣਾ ਕੇ ਸਮੁੱਚੇ ਦੇਸ਼ ਵਿਚ ਸਖਤੀ ਨਾਲ ਲਾਗੂ ਕੀਤਾ ਜਾਵੇ। ਧਾਰਮਿਕ ਆਸਥਾ ਹੇਠ ਨਜਾਇਜ਼ ਵਪਾਰ ਕਰਨ, ਨਜਾਇਜ਼ ਜਾਇਦਾਦ ਬਣਾਉਣ, ਕਿਲੇ ਰੂਪੀ ਡੇਰੇ ਬਣਾਉਣ, ਹਿੰਸਾ ਫੈਲਾਉਣ ਅਤੇ ਨਜਾਇਜ਼ ਹਥਿਆਰ ਰੱਖਣ ਵਾਲੇ ਡੇਰਿਆਂ ਦੀ ਸਮੁੱਚੇ ਦੇਸ਼ ਵਿਚ ਜਾਂਚ ਪੜਤਾਲ ਕਰਵਾ ਕੇ ਦੋਸ਼ੀਆਂ ਖਿਲਾਫ ਸਖਤ ਫੌਜਦਾਰੀ ਕਾਨੂੰਨ ਤਹਿਤ ਕੇਸ ਦਰਜ ਕੀਤੇ ਜਾਣ। ਦੋਸ਼ੀ ਸਿੱਧ ਹੋਣ ਦੀ ਸੂਰਤ ਵਿਚ ਡੇਰਿਆਂ ਅਤੇ ਉਨ੍ਹਾਂ ਦੇ ਮੁਖੀਆਂ ਦੀ ਨਜਾਇਜ਼ ਸੰਪਤੀ ਜਬਤ ਕਰਨ ਤੋਂ ਇਲਾਵਾ ਉਨ੍ਹਾਂ ਨੂੰ ਸਖ਼ਤ ਸਜ਼ਾ ਦਿੱਤੀ ਜਾਵੇ। ਸਿਆਸੀ ਪਾਰਟੀਆਂ ਵਲੋਂ ਡੇਰਿਆਂ ਦੀ ਸਿਆਸੀ ਹਮਾਇਤ ਲੈਣ ਜਾਂ ਡੇਰਿਆਂ ਵਲੋਂ ਕਿਸੇ ਨੂੰ ਸਿਆਸੀ ਹਮਾਇਤ ਦੇਣ ਦੇ ਦੋਸ਼ ਤਹਿਤ ਸਬੰਧਤ ਸਿਆਸੀ ਪਾਰਟੀ ਅਤੇ ਡੇਰੇ ਦੋਵਾਂ ਖਿਲਾਫ ਸਖ਼ਤ ਕਾਨੂੰਨੀ ਕਾਰਵਾਈ ਕੀਤੀ ਜਾਵੇ ਅਤੇ ਇਨਾਂ ਦੀ ਮਾਨਤਾ ਰੱਦ ਕੀਤੀ ਜਾਵੇ। ਦੇਸ਼ ਦੇ ਸਮੂਹ ਧਾਰਮਿਕ ਸਥਾਨਾਂ, ਡੇਰਿਆਂ, ਮੱਠਾਂ ਅਤੇ ਆਸ਼ਰਮਾਂ ਨੂੰ ਆਮਦਨ ਕਰ ਕਾਨੂੰਨ ਦੇ ਦਾਇਰੇ ਹੇਠ ਲਿਆਂਦਾ ਜਾਵੇ ਅਤੇ ਉਨ੍ਹਾਂ ਦੀ ਨਜਾਇਜ਼ ਜਾਇਦਾਦ ਤੇ ਆਮਦਨ ਨੂੰ ਲੋਕ ਪੱਖੀ ਵਿਕਾਸ ਕਾਰਜਾਂ ਉਤੇ ਖਰਚਿਆ ਜਾਵੇ।

97792-30173

## ਵੈਨ ਸਹਾਇਤਾ

| ਸੰਸਥਾ | ਪਿੰਡ | ਸਹਾਇਤਾ ਰਾਸ਼ੀ |
|---|---|---|
| 1. ਸੇਂਟ ਸੋਲਜ਼ਰ ਡੇ ਬੋਰਡਿੰਗ | ਜੰਡਿਆਲਾ ਗੁਰੂ | 1500 |
| 2. ਹਰਪਾਲ ਸਿੰਘ | ਜੰਡਿਆਲਾ ਗੁਰੂ | 500 |
| 3. ਪ੍ਰਿੰਸੀਪਲ | ਤਲਵੰਡੀ ਦਸੌਂਦਾ ਸਿੰਘ | 200 |
| 4. ਸਮੂਹ ਸਟਾਫ ਸ.ਸ.ਸ.ਸ. | ਜੇਠੂਵਾਲਾ | 500 |
| 5. ਸੈਂਟ ਸੋਲਜ਼ਰ ਇਲੀਟ ਕਾਨਵੈਂਟ ਸਕੂਲ | ਚਵਿੰਡਾ ਦੇਵੀ | 500 |
| 6. ਸਮੂਹ ਸਟਾਫ ਸ.ਸ.ਸ.ਸ. | ਟਾਹਲੀ ਸਾਹਿਬ | 700 |
| 7. ਪ੍ਰਿੰਸੀਪਲ ਪੈਰਾਡਾਈਜ਼ ਪਬਲਿਕ ਸਕੂਲ | ਟਾਹਲੀ ਸਾਹਿਬ | 300 |
| 8. ਪ੍ਰਿੰਸਬੀਪਲ ਸਟ੍ਰਲਿੰਗ ਟੀਨਜ਼ ਵਰਿਆਮ ਸਕੂਲ | ਨੰਗਲ | 500 |
| 9. ਸਮੂਹ ਸਟਾਫ ਸ.ਸ.ਸ.ਸ. | ਖਿਆਲਾ ਕਲਾਂ | 400 |
| 10. ਮਾ. ਸਮੁੰਦ ਸਿੰਘ ਸ.ਸ.ਸ.ਸ. | ਸੰਗੋਵਾਲ | 500 |
| 11. ਪ੍ਰਿੰਸੀਪਲ ਅਤੇ ਸਮੂਹ ਸਟਾਫ ਸ.ਸ.ਸ.ਸ. | ਬਾਜਵਾ | 1100 |
| 12. ਸਮੂਹ ਸਟਾਫ ਸ.ਸ.ਸ.ਸ. | ਮਲਸੀਆਂ | 1200 |
| 13. ਸਰਪੰਚ ਲੁਦਰ ਸਿੰਘ | ਭਾਈ ਦੇਸਾ | 1000 |
| 14. ਸਮੂਹ ਸਟਾਫ ਸ.ਹਾ.ਸ. | ਕਾਨੇਕੇ | 200 |
| 15. ਦਿਲਜੀਤ ਸਿੰਘ ਸ.ਹਾ.ਸ. | ਕਾਨੇਕੇ | 100 |
| 16. ਬਲਵੰਤ ਸਿੰਘ | ਨੀਲਾ ਨਲੋਆ | 500 |
| 17. ਸਮੂਹ ਸਟਾਫ ਸ.ਹਾ.ਸ. | ਕੰਧਾਲਾ ਸੇਖਾਂ | 500 |
| 18. ਲੈਕਚਰਾਰ ਦਰਬਾਰਾ ਰਾਮ ਸ.ਸ.ਸ.ਸ. | ਗੜ੍ਹਸ਼ੰਕਰ | 500 |
| 19. ਡਾ. ਬਿੱਕਰ ਸਿੰਘ ਐਮ.ਬੀ.ਜੀ. ਗੌਰਮਿੰਟ ਕਾਲਜ | ਪੋਜੇਵਾਲ | 500 |
| 20. ਗੁਰਪੀਤ ਕੌਰ ਸ.ਸ.ਸ.ਸ. | ਲੰਗੜੋਆ | 500 |
| 21. ਪ੍ਰਿੰਸੀਪਲ ਦਿਲਬਾਰਾ ਸਿੰਘ ਸ.ਸ.ਸ.ਸ. | ਨਵਾਂ ਸ਼ਹਿਰ | 500 |
| 22. ਸਮੂਹ ਸਟਾਫ ਸ.ਸ.ਸ.ਸ. | ਮਲੂਪੋਤਾ | 500 |
| 23. ਸਮੂਹ ਸਟਾਫ ਸ.ਸ.ਸ.ਸ. | ਬੰਗਾ | 500 |
| 24. ਸੁਖਵਿੰਦਰ ਗੋਗਾ | ਬੰਗਾ | 500 |
| 25. ਪ੍ਰਿੰਸੀਪਲ ਅਤੇ ਸਮੂਹ ਸਟਾਫ ਸ.ਸ.ਸ.ਸ. | ਮੂਸਾਪੁਰ | 500 |
| 26. ਪ੍ਰਿੰਸੀਪਲ ਅਤੇ ਸਮੂਹ ਸਟਾਫ ਆਈ.ਟੀ.ਆਈ. | ਫਾਜ਼ਿਲਕਾ | 600 |
| 27. ਪ੍ਰਵੀਨ ਜੰਡਵਾਲਾ | | 1000 |
| 28. ਰਾਮ ਸਵਰਨ ਲੱਖੇਵਾਲੀ | ਮੁਕਤਸਰ | 1000 |

ਆਓ ਜਾਦੂ ਸਿੱਖੀਏ

# ਲਮਕਦੇ ਨਿੰਬੂ ਵਾਲੀ ਬਾਂਹ

**ਲੋੜੀਂਦੀ ਸਮੱਗਰੀ :** ਇੱਕ ਨਿੰਬੂ, ਅੱਠ ਨੰਬਰ ਸੂਈ, ਧਾਗਾ

**ਪੇਸ਼ਕਾਰੀ :** 1. ਲਗਭਗ 30 ਸਮ ਧਾਗਾ ਸੂਈ ਵਿੱਚ ਪਾਓ ਅਤੇ ਸੂਈ ਨੂੰ ਨਿੰਬੂ ਦੇ ਮੱਧ ਵਿੱਚ ਦੀ ਕੱਢੋ ਅਤੇ ਧਾਗੇ ਦੇ ਇਕ ਸਿਰੇ ਤੇ ਗੰਢ ਮਾਰੋ ਤਾਂ ਜੋ ਨਿੰਬੂ ਹੇਠ ਨਾ ਡਿੱਗੇ। 2. ਬਾਂਹ ਦੇ ਉਸ ਸਥਾਨ ਤੇ ਜਿੱਥੇ ਧਾਗੇ ਨਾਲ ਲਮਕਦੇ ਨਿੰਬੂ ਨੂੰ ਲਟਕਾਉਣਾ ਹੈ, 3 ਜਾਂ 4 ਵਾਰ ਸੂਈ ਚੋਭੋ ਅਤੇ ਚਮੜੀ ਦੀ ਬਾਹਰੀ ਸਤ੍ਹਾ ਤੇ ਸੂਈ ਇਕ ਪਾਸੇ ਦੀ ਪਾ ਕੇ ਥੋੜ੍ਹਾ ਅੱਗੇ ਬਾਹਰ ਕੱਢ ਲਓ। 3. ਸੂਈ ਨੂੰ ਹੇਠ ਮੁੜ ਥੋੜਾ ਧਾਗਾ ਅੱਗੇ ਕਰਕੇ ਲਮਕਦੇ ਨਿੰਬੂ ਵਾਲੇ ਧਾਗੇ ਨਾਲ ਬੰਨ ਦਿਓ।

**ਵਿਆਖਿਆ :** ਪੀੜਾ ਸਿਰਫ਼ ਉਦੋਂ ਮਹਿਸੂਸ ਹੁੰਦੀ ਹੈ ਜਦੋਂ ਚਮੜੀ ਤੋਂ ਸੰਕੇਤ ਨਸਾਂ ਰਾਹੀਂ ਦਿਮਾਗ ਤੱਕ ਪਹੁੰਚਦਾ ਹੈ। ਜਦੋਂ ਬਾਹਰੀ ਚਮੜੀ ਵਿੱਚ ਸੂਈ ਖਭੋਈ ਗਈ ਤਾਂ ਨਸਾਂ ਸੁੰਨ (ਚੇਤਨਾਹੀਣ) ਹੋ ਗਈਆਂ ਅਤੇ ਇਸ ਕਰਕੇ ਪੀੜਾ ਦਾ ਅਨੁਭਵ ਦਿਮਾਗ ਤੱਕ ਨਹੀਂ ਪਹੁੰਚਿਆ।

ਮਨੁੱਖੀ ਚਮੜੀ ਦੀਆਂ ਤਿੰਨ ਪਰਤਾਂ ਹੁੰਦੀਆਂ ਹਨ : ਬਾਹਰੀ ਪਰਤ (ਪਹਿਲੀ ਪਰਤ), ਦੂਸਰੀ ਪਰਤ ਅਤੇ ਤੀਜੀ ਪਰਤ। ਇਹ ਕ੍ਰਮਵਾਰ 500 ਗ੍ਰਾਮ, 35 ਕਿਲੋਗ੍ਰਾਮ ਅਤੇ 75 ਕਿਲੋਗ੍ਰਾਮ ਭਾਰ ਝੱਲ ਸਕਦੀਆਂ ਹਨ। ਇਸ ਕਰਕੇ 500 ਗ੍ਰਾਮ ਤੱਕ ਭਾਰ ਬਾਹਰੀ ਪਰਤ ਨਾਲ ਬਿਨਾਂ ਕਿਸੇ ਪੀੜਾ ਤੋਂ ਲਟਕਾਇਆ ਜਾ ਸਕਦਾ ਹੈ।

**ਸਾਵਧਾਨੀਆਂ :** ਭਾਰ ਲਮਕਾਉਣ ਬਾਅਦ ਆਪਣੀ ਬਾਂਹ ਨੂੰ ਝਟਕਾਉ ਨਾ।



# ਕਿਹੜੇ ਦਿਨ... ਕੀ?

2 ਜਨਵਰੀ : ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989)

4 ਜਨਵਰੀ : ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ ਦਾ ਜਨਮ (1643)

8 ਜਨਵਰੀ : ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942)

17 ਜਨਵਰੀ : ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706)

19 ਜਨਵਰੀ : ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ ਦਾ ਜਨਮ (1736)

7 ਫਰਵਰੀ : ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834)

12 ਫਰਵਰੀ : ਜੀਵ ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਿਸ ਡਾਰਵਿਨ ਦਾ ਜਨਮ (1889)

15 ਫਰਵਰੀ : ਖ਼ਗੋਲ ਵਿਗਿਆਨੀ ਗਲੈਲੀਓ ਗੈਲੀਲੀ ਦਾ ਜਨਮ (1564)

17 ਫਰਵਰੀ : ਵਿਗਿਆਨੀ ਬਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸ਼ਹਾਦਤ (1600)

19 ਫਰਵਰੀ : ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473)

21 ਫਰਵਰੀ : ਕੌਮਾਂਤਰੀ ਮਾਤ ਭਾਸ਼ਾ ਦਿਵਸ

26 ਫਰਵਰੀ : ਰਾਡਾਰ ਦੀ ਖੋਜ ਦਾ ਪ੍ਰਦਰਸ਼ਨ (1935)

27 ਫਰਵਰੀ : ਕ੍ਰਾਂਤੀਕਾਰੀ ਚੰਦਰ ਸ਼ੇਖਰ ਅਜ਼ਾਦ ਦੀ ਅਲਾਹਾਬਾਦ ਵਿਖੇ ਪੁਲਿਸ ਮੁਕਾਬਲੇ ਵਿੱਚ ਸ਼ਹਾਦਤ (1931)

28 ਫਰਵਰੀ : ਵਿਗਿਆਨ ਦਿਵਸ (ਵਿਗਿਆਨੀ ਸੀ.ਵੀ. ਰਮਨ ਨੂੰ ਰਮਨ ਪ੍ਰਭਾਵ ਦੀ ਖ਼ੋਜ ਤੇ ਨੋਬਲ ਪ੍ਰਾਈਜ਼)

# ? ਦਸ ਸਵਾਲ ?

## ਦਸ ਸਵਾਲ

ਨਵੰਬਰ-ਦਸੰਬਰ 2014 ਅੰਕ ਵਿਚਲੇ ਸਾਰੇ ਸੁਆਲਾਂ ਦੇ ਠੀਕ ਜੁਆਬ ਛੇ ਵਿਦਿਆਰਥੀਆਂ ਨੇ ਦਿੱਤੇ ਹਨ। ਨੌਂ ਜਾਂ ਨੌਂ ਤੋਂ ਵੱਧ ਅੰਕ ਲੈਣ ਵਾਲੇ ਬੱਚਿਆਂ ਦੇ ਨਾਂ ਹੇਠਾਂ ਛਾਪ ਰਹੇ ਹਾਂ। ਇਨ੍ਹਾਂ 'ਚੋਂ ਇਨਾਮਯੋਗ ਪੰਜ ਬੱਚਿਆਂ ਨੂੰ ਢੁਕਵੇਂ ਇਨਾਮ ਭੇਜ ਦਿੱਤੇ ਜਾਣਗੇ।

**1. ਮਨਵੀਤ ਕੌਰ, ਸੱਤਵੀਂ, ਹਾਰਵੈਸਟ ਇੰ. ਸਕੂਲ, ਜੱਸੋਵਾਲ, ਲੁਧਿਆਣਾ**

**2. ਖੁਸ਼ਮਨ ਕੌਰ, ਅੱਠਵੀਂ, ਗੁਰੂ ਤੇਗ ਬਹਾਦਰ ਮਾਡਲ ਹਾਈ ਸਕੂਲ, ਮੋਹਾਲੀ**

**3. ਲਵਪ੍ਰੀਤ ਸਿੰਘ, ਬਾਰ੍ਹਵੀਂ, ਜੇ. ਐਮ. ਸਰਕਾਰੀ ਮਾ. ਸ. ਸ. ਸਕੂਲ, ਜ਼ੀਰਾ**

**4. ਨੀਤੂ, ਨੌਂਵੀਂ, ਸ. ਹਾਈ ਸਕੂਲ, ਉਗਾੜਾਬਾੜਾ, ਅੰਬਾਲਾ**

**5. ਖੁਸ਼ਪ੍ਰੀਤ ਸਿੰਘ, ਛੇਵੀਂ, ਸ. ਹਾਈ ਸਕੂਲ ਤਕੀਪੁਰ, ਸੰਗਰੂਰ**

6. ਪਵਨਪ੍ਰੀਤ ਸਿੰਘ, ਸ. ਸ. ਸ. ਸਕੂਲ, ਚੀਮਾ ਮੰਡੀ, ਸੰਗਰੂਰ

7. ਸੰਦੀਪ ਸਿੰਘ, ਬਾਰ੍ਹਵੀਂ, ਜੇ. ਐਮ. ਸਰਕਾਰੀ ਮਾ. ਸ. ਸ. ਸਕੂਲ, ਜ਼ੀਰਾ

8. ਜਸਪ੍ਰੀਤ ਕੌਰ, ਬਾਰ੍ਹਵੀਂ, ਸ. ਮਾਡਲ ਸ. ਸ. ਸਕੂਲ, ਖਰੜ

9. ਅਮਨਦੀਪ ਸਿੰਘ, ਨੌਂਵੀਂ, ਸ਼ਹੀਦ ਪਰਮਜੀਤ ਸਿਘ ਸ. ਹਾ. ਸਕੂਲ, ਗਿੱਲ

10. ਰੁਪਿੰਦਰ ਸਿੰਘ, ਨੌਂਵੀਂ, ਸ਼ਹੀਦ ਪਰਮਜੀਤ ਸਿਘ ਸ. ਹਾ. ਸਕੂਲ, ਗਿੱਲ

11. ਨਰਿੰਦਰ ਕੌਰ, ਦਸਵੀਂ, ਸ. ਹਾ. ਸਕੂਲ, ਮੋਟੇਮਾਜਰਾ, ਮੋਹਾਲੀ

12. ਜਸਪ੍ਰੀਤ ਕੌਰ, ਦਸਵੀਂ, ਸ. ਹਾ. ਸਕੂਲ, ਮੋਟੇਮਾਜਰਾ, ਮੋਹਾਲੀ

13. ਸਰਬਜੀਤ ਕੌਰ, ਦਸਵੀਂ, ਸ. ਕੰ. ਸ.ਸ. ਸਕੂਲ, ਮਾਛੀਵਾੜਾ

14. ਨੀਤੂ ਕੁਮਾਰੀ, ਦਸਵੀਂ, ਸ. ਕੰ. ਸ.ਸ. ਸਕੂਲ, ਮਾਛੀਵਾੜਾ

ਇਸ ਤੋਂ ਬਿਨਾ ਸ. ਸ. ਸ. ਸਕੂਲ ਖਮਾਣੋ ਅਤੇ ਸਰਕਾਰੀ ਹਾ. ਸਕੂਲ ਵਿਰਕ ਖੁਰਦ ਬਠਿੰਡਾ ਦੇ ਬੱਚਿਆਂ ਨੇ ਵੀ ਇਸ ਕਾਲਮ ਵਿੱਚ ਭਾਗ ਲਿਆ।

ਸਤੰਬਰ-ਅਕਤੂਬਰ 2014 ਅੰਕ ਵਿੱਚ ਪੁੱਛੇ ਗਏ ਪ੍ਰਸ਼ਨਾਂ ਦੇ ਸਹੀ ਉੱਤਰ-

1. "ਮੇਰਾ ਪਿੰਡ" ਨਾਂ ਦੀ ਮਸ਼ਹੂਰ ਕਿਤਾਬ ਗਿਆਨੀ ਗੁਰਦਿੱਤ ਸਿੰਘ ਦੀ ਲਿਖੀ ਹੋਈ ਹੈ।

2. ਸ਼ੁੱਧ ਪਾਣੀ ਬਿਜਲੀ ਦਾ ਰੋਧਕ (Insulator) ਹੈ। (ਆਮ ਵਰਤੋਂ ਵਿੱਚ ਆਉਣ ਵਾਲੇ ਪਾਣੀ ਵਿੱਚ ਕਈ ਪ੍ਰਕਾਰ ਦੇ ਲੂਣ ਅਤੇ ਖਣਿਜ ਹੁੰਦੇ ਹਨ। ਇਸ ਲਈ ਘਰੇਲੂ ਵਰਤੋਂ ਵਾਲਾ ਪਾਣੀ ਬਿਜਲੀ ਦਾ ਚਾਲਕ ਹੁੰਦਾ ਹੈ।)

3. BBC ਦਾ ਪੂਰਾ ਨਾਂ British Broadcasting Corporation ਹੈ।

4. 2014 ਦੀਆਂ ਏਸ਼ੀਅਨ ਖੇਡਾਂ ਵਿੱਚ ਭਾਰਤ ਨੇ 11 ਅਤੇ ਚੀਨ ਨੇ 151 ਸੋਨ-ਤਮਗੇ (Gold Medals) ਜਿੱਤੇ।

5. ਯੂ. ਐਨ. ਓ. ਦੀ ਜਨਰਲ ਅਸੈਂਬਲੀ ਦੇ 193 ਦੇਸ਼ ਮੈਂਬਰ ਹਨ।

6. ਮਲੇਰੀਏ ਦੇ ਮੱਛਰ ਰਾਹੀਂ ਫੈਲਣ ਦੀ ਖੋਜ ਰੋਨਾਲਡ ਰੌਸ ਨੇ ਕੀਤੀ।

7. 2011 ਦੀ ਜਨ-ਗਨਣਾ ਮੁਤਾਬਕ ਔਰਤ-ਮਰਦ ਅਨੁਪਾਤ 940:1000 ਹੈ।

8. ਭਾਰਤ ਵਿੱਚ ਸੂਚਨਾ ਅਧਿਕਾਰ ਦਾ ਕਾਨੂੰਨ (Right to Information) 2005 ਵਿੱਚ ਪਾਸ ਹੋਇਆ।

9. ਮੰਗਲਯਾਨ ਧਰਤੀ ਤੋਂ ਮੰਗਲ ਗ੍ਰਹਿ ਤੇ 298 ਦਿਨਾਂ ਵਿੱਚ ਪਹੁੰਚਿਆ।

10. ਦਿੱਤੀ ਗਈ ਤਸਵੀਰ ਅਰਜਨਟਾਈਨਾ ਵਿੱਚ ਜਨਮੇ ਤੇ ਕਿਊਬਾ ਦੇ ਕ੍ਰਾਂਤੀਕਾਰੀ ਅਰਨੈਸਟੋ ਚੇ ਗਵੇਰਾ ਦੀ ਹੈ।

## ਅਗਲੇ ਦਸ ਸੁਆਲ

1. ਮੰਗਲ ਗ੍ਰਹਿ ਦੇ ਕਿੰਨੇ ਚੰਨ (ਉਪਗ੍ਰਹਿ) ਹਨ?

2. ਮਨੁੱਖੀ ਅਧਿਕਾਰ ਦਿਵਸ ਕਿੰਨੀ ਤਰੀਕ ਨੂੰ ਮਨਾਇਆ ਜਾਂਦਾ

ਹੈ?

3. ਪੰਜਾਬੀ ਸਾਹਿਤ ਦਾ ਬਾਬਾ ਬੋਹੜ ਕਿਸ ਨੂੰ ਕਹਿੰਦੇ ਹਨ?

4. ਭਾਰਤ ਦਾ ਅਖੀਰਲਾ ਰਾਜ ਕਿਹੜਾ ਬਣਿਆ ਹੈ?

5. ECG ਦਾ ਪੂਰਾ ਨਾਂ ਕੀ ਹੈ?

6. ਧਰਤੀ ਤੇ ਸੂਰਜ ਵਿਚਲੀ ਔਸਤ ਦੂਰੀ ਕਿੰਨੀ ਹੈ?

7. ਜਲ੍ਹਿਆਂ ਵਾਲਾ ਬਾਗ ਹੱਤਿਆ ਕਾਂਡ ਸਮੇਂ ਪੰਜਾਬ ਦਾ ਲੈਫਟੀਨੈਂਟ ਗਵਰਨਰ ਕੌਣ ਸੀ?

8. ਨੇਤਰਹੀਣ ਖਿਡਾਰੀਆਂ ਦਾ ਕ੍ਰਿਕਟ ਵਿਸ਼ਵ ਕੱਪ (BCWC) ਭਾਰਤ ਵਿੱਚ ਪਹਿਲੀ ਵਾਰ ਕਦੋਂ ਖੇਡਿਆ ਗਿਆ?

9. ਖੂਨ ਦਾ ਕਿਹੜਾ ਗਰੁੱਪ ਹੈ (Universal Donor) ਜੋ ਕਿਸੇ ਵੀ ਹੋਰ ਖੂਨ-ਗਰੁੱਪ ਵਾਲੇ ਵਿਅਕਤੀ ਨੂੰ ਚੜ੍ਹਾਇਆ ਜਾ ਸਕਦਾ ਹੈ?

10. ਦਿੱਤੀ ਗਈ ਤਸਵੀਰ ਕਿਸ ਸਖਸ਼ੀਅਤ ਦੀ ਹੈ?



ਨੋਟ: ਸੁਆਲਾਂ ਦੇ ਉੱਤਰ ਦੇਣ ਲਈ ਬੱਚੇ ਆਪਣੇ ਅਧਿਆਪਕਾਂ, ਮਾਪਿਆਂ, ਕਿਤਾਬਾਂ ਅਤੇ ਇੰਟਰਨੈਟ ਦੀ ਸਹਾਇਤਾ ਲੈ ਸਕਦੇ ਹਨ।

ਇਨ੍ਹਾਂ ਸੁਆਲਾਂ ਦੇ ਉੱਤਰ ਪੋਸਟ ਕਾਰਡ ਜਾਂ ਸਾਦੇ ਕਾਗਜ਼ ਉੱਪਰ ਆਪਣਾ ਨਾਂ, ਜਮਾਤ, ਸਕੂਲ ਦਾ ਨਾਂ ਅਤੇ ਫੋਨ ਨੰਬਰ ਲ਼ਿਖਕੇ ਡਾਕ ਰਾਹੀਂ ਹੇਠ ਲਿਖੇ ਪਤੇ ਤੇ ਭੇਜੇ ਜਾਣ। **ਕ੍ਰਿਪਾ ਕਰਕੇ ਜੁਆਬ ਰਜਿਸਟਰਡ ਡਾਕ ਜਾਂ ਕੋਰੀਅਰ ਰਾਹੀਂ ਬਿਲਕੁਲ ਨਾ ਭੇਜੇ ਜਾਣ।** ਜੁਆਬ 5 ਫਰਵਰੀ ਤੱਕ ਪਹੁੰਚ ਜਾਣੇ ਚਾਹੀਦੇ ਹਨ-


ਜਸਵੰਤ ਸਿੰਘ

ਮਕਾਨ ਨੰਬਰ-ਐਚ. ਐਲ. 107,

ਫੇਜ਼-A, ਮੋਹਾਲੀ


## ਨਵੇਂ ਸਾਲ 2015 ਦੀ ਆਮਦ ਤੇ

ਨਵਾਂ ਸਾਲ ਬੂਹੇ ਫੇਰ ਆਣ ਪੁੱਜਾ,
ਕਰੀਏ ਆਪਾਂ ਕੋਈ ਨਵੀਂ ਵਿਚਾਰ ਲੋਕੋ।
ਨਵਾਂ ਸਾਲ ਮੁਬਾਰਿਕ ਨਹੀਂ ਕਹਿ ਹੁੰਦਾ,
ਬਿਪਤਾ ਮੁੱਕੀ ਨਹੀਂ ਨਵੀਂ ਤਿਆਰ ਲੋਕੋ।
ਸਰਕਾਰ ਦੇਸ਼ ਦੀ ਬਦਲ ਕੇ ਵੇਖੀ ਤੁਸਾਂ,
ਨਹੀਂ ਅੱਛੇ ਦਿਨਾਂ ਦੀ ਆਈ ਬਹਾਰ ਲੋਕੋ।
ਪੂੰਜੀਪਤੀ ਘਰਾਣਿਆਂ ਦੇ ਦਿਨ ਬਦਲੇ,
ਪੈਣੀ ਕਿਰਤੀਆਂ ਤੇ ਮਹਿੰਗਾਈ ਦੀ ਮਾਰ ਲੋਕੋ।
ਭ੍ਰਿਸ਼ਟਾਚਾਰ, ਬੇਕਾਰੀ ਵਧੇ ਕੌੜੀ ਵੇਲ ਵਾਂਗੂ,
ਸਰਕਾਰੀ ਟੈਕਸਾਂ ਦਾ ਵਧਿਆ ਭਾਰ ਲੋਕੋ।
ਫਿਰਕੂ ਕੱਟੜਤਾ, ਮੂਲਵਾਦ ਸਣੇ,
ਭਰਮਾਂ-ਅੰਧ ਵਿਸ਼ਵਾਸਾਂ ਦਾ ਨਿੱਤ ਹੋਵੇ ਪ੍ਰਚਾਰ ਲੋਕੋ।
ਆਸਾ ਰਾਮ, ਸਾਈਂ, ਨਿਤਿਆਨੰਦ,
ਰਾਮਪਾਲ ਜਿਹੇ, ਝੂਠੇ ਸੌਦੇ ਸਾਧ ਬਦਕਾਰ ਲੋਕੋ।
ਬਾਝ ਆ ਜਾਓ, ਪਾਖੰਡੀ ਦੰਭੀਆਂ ਤੋਂ,
ਬਣੋ ਸੱਚ ਦੇ ਪਹਿਰੇਦਾਰ ਲੋਕੋ।
ਵਿਗਿਆਨਕ ਸੋਚ ਰੱਖੋ, ਤਰਕਸ਼ੀਲਤਾ ਦੇ ਬਣੋ ਹਾਮੀ,
ਝੂਠ ਨੂੰ ਦਿਓ ਨਕਾਰ ਲੋਕੋ।
ਮਨੁੱਖੀ ਚੇਤਨਾ ਦਾ ਸੂਰਜ ਉਦੈ ਹੋਸੀ,
ਬਿਨਸ ਜਾਣਾ ਸਭ ਨ੍ਹੇਰ ਗੁਬਾਰ ਲੋਕੋ।
ਨਵਾਂ ਸਾਲ ਮੁਬਾਰਿਕ ਫੇਰ ਕਹੂੰ ਥੋਨੂੰ
ਸਿਰਜੀਏ ਲੁੱਟ ਰਹਿਤ ਸੰਸਾਰ ਲੋਕੋ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)

## ਜੋਤਸ਼ੀ ਦੁਆਰਾ ਠੱਗੇ 25 ਹਜਾਰ ਵਾਪਸ ਕਰਵਾਏ

ਪਿੰਡ ਮਰੜੀਕਲਾਂ ਦੀ ਰਾਜਵਿੰਦਰ ਕੌਰ ਨੇ ਹਲਫੀਆ ਬਿਆਨ ਰਾਹੀਂ ਦੱਸਿਆ ਕਿ ਮਹਿਤਾ ਚੌਂਕ ਦੇ ਇੱਕ ਜੋਤਸੀ ਨੇ ਉਸਦੇ ਪਤੀ ਜੋ ਮਾਨਸਿਕ ਤੌਰ ਤੇ ਬੀਮਾਰ ਸੀ, ਨੂੰ ਠੀਕ ਕਰਨ ਬਦਲੇ 25 ਹਜਾਰ ਰੁਪੈ ਦੀ ਠੱਗੀ ਮਾਰੀ ਹੈ। ਸੁਸਾਇਟੀ ਦੀ ਪੜਤਾਲੀਆ ਟੀਮ ਜੋਨ ਮੁੱਖੀ ਸੰਦੀਪ ਧਾਰੀਵਾਲ ਭੋਜਾ, ਮੁਖਤਾਰ ਸਿੰਘ ਗੋਪਾਲਪੁਰਾ, ਬੇਅੰਤ ਸਿੰਘ, ਸੁਰਜੀਤ ਲੁਧੜ, ਗੁਰਪ੍ਰੀਤ ਲੱਧੜ, ਮਨਦੀਪ ਧਾਰੀਵਾਲ ਭੋਜਾ ਆਦਿ ਜੋਤਸ਼ੀ ਦੀ ਦੁਕਾਨ ਤੇ ਗਏ ਤਾਂ ਜੋਤਸ਼ੀ ਨੂੰ ਹੱਥਾਂ ਪੈਰਾਂ ਦੀ ਪੈ ਗਈ ਅਤੇ ਜੋਤਸ਼ੀ ਨੇ ਆਪਣੀ ਗਲਤੀ ਮੰਨਦੇ ਹੋਏ ਕੁੱਝ ਦਿਨਾਂ ਬਾਅਦ ਪੈਸੇ ਵਾਪਸ ਕਰਨ ਦਾ ਵਾਅਦਾ ਕੀਤਾ ਅਤੇ 2-3 ਦਿਨਾ ਬਾਅਦ ਜੋਤਸ਼ੀ ਖੁਦ ਪੀੜਤ ਪਰਿਵਾਰ ਦੇ ਘਰ ਜਾ ਕੇ ਪੈਸੇ ਵਾਪਸ ਕਰਕੇ ਆਇਆ। ਇਸਦੇ ਨਾਲ ਹੀ ਤਰਕਸ਼ੀਲਾਂ ਨੇ ਪੀੜਤ ਵਿਅਕਤੀ ਨੂੰ ਅੰਮ੍ਰਿਤਸਰ ਮੈਂਟਲ ਹਸਪਤਾਲ ਇਲਾਜ ਲਈ ਭੇਜਿਆ। ਡਾਕਟਰੀ ਇਲਾਜ ਤੋਂ ਬਾਅਦ ਮਰੀਜ ਬਿਲਕੁਲ ਠੀਕ ਠਾਕ ਹੈ।



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com




ਨਵੰਬਰ-ਦਸੰਬਰ 14 ਅੰਕ ਦਾ ਮੁੱਖ ਪੰਨਾ ਬਹੁਤ ਵਧੀਆ ਸੀ। ਮੁੱਖ ਪੰਨੇ ਤੇ ਕੰਨੜ ਲੇਖਕ ਦੀ ਤਸਵੀਰ ਬਹੁਤ ਵਧੀਆ ਲੱਗੀ ਅਤੇ ਉਸ ਲੇਖਕ ਬਾਰੇ ਥੋੜ੍ਹੇ ਸ਼ਬਦਾਂ ਵਿੱਚ ਦਿੱਤੀ ਜਾਣਕਾਰੀ ਬਹੁਤ ਵਧੀਆ ਸੀ। ਸੰਪਾਦਕੀ ਬਹੁਤ ਹੀ ਜਾਣਕਾਰੀ ਭਰਪੂਰ ਸੀ ਜਿਸ ਵਿੱਚ ਗ਼ਦਰ ਪਾਰਟੀ ਦੇ ਗਠਨ ਤੋਂ ਲੈ ਕੇ ਗ਼ਦਰ ਪਾਰਟੀ ਦੇ ਕਾਮਿਆਂ ਵੱਲੋਂ ਦੇਸ਼ ਅਜਾਦ ਕਰਵਾਉਣ ਲਈ ਕੀਤੀਆਂ ਗਈਆਂ ਕੁਰਬਾਨੀਆਂ ਬਾਰੇ ਦੱਸਿਆ ਅਤੇ ਕਿਵੇਂ ਹਿੰਦੂਤਵੀ ਫਾਸ਼ੀਵਾਦ ਦੇ ਕੱਟੜ ਵਿਰੋਧੀ ਕੰਨੜ ਲੇਖਕ ਦੀ ਮੌਤ ਤੇ ਮੰਗਲੌਰ ਅਤੇ ਹੋਰ ਥਾਵਾਂ ਤੇ ਭਾਜਪਾ ਅਤੇ ਹਿੰਦੂ ਜਾਗਰਣ ਵੈਦਿਕ ਦੇ ਵਰਕਰਾਂ ਵੱਲੋਂ ਖੁਸ਼ੀ ਮਨਾਈ ਗਈ ਅਤੇ ਕਿਵੇਂ ਇਹ ਸੱਤਾ ਤੇ ਕਾਬਜ ਲੋਕ ਸਿੱਖਿਆ ਦਾ ਭਗਵਾਂਕਰਨ ਕਰਨ ਵਿੱਚ ਲੱਗੇ ਹੋਏ ਹਨ? ਤਰਕਸ਼ੀਲ ਅਦਾਰੇ ਵੱਲੋਂ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਨਾਲ ਕੀਤੀ ਮੁਲਾਕਾਤ ਬਹੁਤ ਪ੍ਰਭਾਵਸ਼ਾਲੀ ਜਾਪੀ। ਮਨੁੱਖੀ ਅਧਿਕਾਰ ਦਿਵਸ ਬਾਰੇ ਚਾਨਣਾ ਪਾਉਂਦਾ ਲੇਖ ਹੇਮ ਰਾਜ ਸਟੈਨੋ ਜੀ ਦਾ ਬਹੁਤ ਵਧੀਆ ਲੱਗਿਆ। ਇਸਦੇ ਨਾਲ ਹੀ ਸਟੈਨੋ ਜੀ ਨੂੰ ਬੇਨਤੀ ਹੈ ਕਿ ਉਹ ਇਹੋ ਜਿਹੇ ਵਿਸ਼ਿਆਂ ਤੇ ਵੱਧ ਤੋਂ ਵੱਧ ਲਿਖਦੇ ਰਹਿਣ। ਆਮ ਪਾਠਕ ਜਿਆਦਾ ਪਸੰਦ ਕਰਦੇ ਹਨ। ਬਲਵਿੰਦਰ ਬਰਨਾਲਾ ਦਾ ਲੇਖ ਅਤੇ ਡਾ. ਅਵਤਾਰ ਢੀਂਡਸਾ ਦਾ ਲੇਖ 'ਬ੍ਰਹਿਮੰਡ ਦੀ ਯਾਤਰਾ' ਬਹੁਤ ਹੀ ਵਧੀਆ ਲੱਗਿਆ। ਮੈਂ ਤਰਕਸ਼ੀਲ ਕਿਵੇਂ ਬਣਿਆ, ਕੇਸ ਰਿਪੋਰਟ, ਜਗਿਆਸਾ ਵਿੱਚ ਪੁੱਛੇ ਗਏ ਸਵਾਲ ਬਹੁਤ ਹੀ ਚੰਗੇ ਲੱਗੇ। ਸਵੈ ਪਹਿਚਾਣ ਅਤੇ ਅਵਤਾਰ ਗੋਦਾਰਾ ਵੱਲੋਂ ਪੁਸਤਕ ਰੀਵਿਊ ਵੀ ਚੰਗੀ ਲੱਗੀ। ਪਰ ਨਾਲ ਹੀ ਮੈਗਜ਼ੀਨ ਵਿੱਚ ਇੱਕ ਘਾਟ ਰੜਕੀ ਕਿ ਕਿਸੇ ਇੱਕ ਮਹਾਨ ਵਿਗਿਆਨੀ ਦੀ ਜੀਵਨੀ ਥੋੜੇ ਸ਼ਬਦਾਂ ਵਿੱਚ ਜਰੂਰ ਇੱਕ ਪੇਜ ਤੇ ਲਿਖੀ ਜਾਵੇ। ਬਹੁਤ ਚੰਗਾ ਲੱਗਾ, ਰੇਹਾਨਾ ਦੀ ਤਸਵੀਰ ਅਤੇ ਉਸ ਬਾਰੇ ਦਿੱਤੀ ਜਾਣਕਾਰੀ ਕਿ ਕਿਵੇਂ ਇੱਕ ਔਰਤ ਹੋਣ ਤੇ ਵੀ ਫਾਂਸੀ ਚੜਨ ਤੋਂ ਪਹਿਲਾਂ ਬਹੁਤ ਹੀ ਦਲੇਰੀ ਵਾਲੀ ਇੱਕ ਚਿੱਠੀ ਆਪਣੀ ਮਾਂ ਨੂੰ ਲਿਖ ਕੇ ਆਪਣੀ ਆਖਰੀ ਇੱਛਾ ਦੱਸੀ ਕਿ ਮੇਰੇ ਫਾਂਸੀ ਚੜਨ ਤੋਂ ਤੁਰੰਤ ਬਾਅਦ ਮੇਰੇ ਸ਼ਰੀਰ ਦੇ ਸਾਰੇ ਅੰਗ ਲੋੜਵੰਦ ਲੋਕਾਂ ਨੂੰ ਦਾਨ ਕਰ ਦਿੱਤੇ ਜਾਣ। ਬਹੁਤ ਧੰਨਵਾਦੀ ਹਾਂ ਉਹਨਾਂ ਤਰਕਸ਼ੀਲ ਕਾਮਿਆਂ ਦਾ ਜੋ ਤਿਉਹਾਰਾਂ ਵਾਲੇ ਦਿਨਾਂ ਵਿੱਚ ਪੁਸਤਕ ਪ੍ਰਦਰਸ਼ਨੀ ਲਗਾ ਕੇ ਲੋਕਾਂ ਦੇ ਹੱਥਾਂ ਵਿੱਚ ਵੱਧ ਤੋਂ ਵੱਧ ਕਿਤਾਬਾਂ ਭੇਜ ਰਹੇ ਹਨ ਅਤੇ ਇਸ ਤਰਕਸ਼ੀਲ ਮੈਗਜੀਨ ਦੇ ਰਾਹੀਂ ਇੱਕ ਸੁਨੇਹਾ ਤਰਕਸ਼ੀਲ ਕਾਮਿਆਂ ਨੂੰ ਕਿ ਆਪਾਂ ਇਸ ਪੁਸਤਕ ਪ੍ਰਦਰਸ਼ਨੀ ਵਾਲੇ ਕੰਮ ਨੂੰ ਅੱਗੇ ਲੈ ਕੇ ਜਾਈਏ। ਅਤੇ ਜਦੋਂ ਵੀ ਅਸੀਂ ਕਿਸੇ ਪ੍ਰੋਗਰਾਮ ਵਿੱਚ ਜਾਂਦੇ ਹਾਂ। ਉੱਥੇ ਅਸੀਂ ਸੁਸਾਇਟੀ ਦੀਆਂ ਕਿਤਾਬਾਂ ਦਾ ਸੈੱਟ ਭੇਂਟ ਕਰੀਏ। ਸਭ ਤੋਂ ਵੱਧ ਮਾਣ ਉਹਨਾਂ ਤਰਕਸ਼ੀਲ ਕਾਮਿਆਂ ਨੂੰ ਜੋ ਤਰਕਸ਼ੀਲ ਸਾਹਿਤ ਵੈਨ ਲਈ ਦਿਨ ਰਾਤ ਇੱਕ ਕਰਕੇ ਕੰਮ ਕਰਦੇ ਹਨ।

**ਗੁਰਪ੍ਰੀਤ ਸਹਿਣਾ** (98150-14532)

ਗ਼ਦਰੀ ਬਾਬਿਆਂ ਦੇ ਮੁਨਸ਼ੀ ਨਾਲ ਮੁਲਾਕਾਤ ਅਵੱਲ ਮਾਰਕਾ ਸੀ। ਲੇਖ 'ਮਨੁੱਖੀ ਅਧਿਕਾਰ ਦਿਵਸ' ਰਾਹੀਂ ਹੇਮ ਰਾਜ ਸਟੈਨੋ ਅਤੇ ਤਰਕਸ਼ੀਲਤਾ, ਵਿਗਿਆਨ ਅਤੇ ਅਧਿਆਤਮਵਾਦ ਰਾਹੀਂ ਬਲਵਿੰਦਰ ਬਰਨਾਲਾ ਨੇ ਬਹੁਤ ਖੂਬਸੂਰਤੀ ਨਾਲ ਸਾਡੇ ਦਿਮਾਗਾਂ ਅੰਦਰ ਰੌਸ਼ਨੀ ਕੀਤੀ ਹੈ। ਤਰਕਸ਼ੀਲਤਾ ਤੋਂ ਵਿਵੇਕਸ਼ੀਲਤਾ ਵੱਲ ਰਾਹੀਂ ਡਾਕਟਰ ਦੀਪਤੀ ਜੀ ਨੇ ਸਾਨੂੰ ਮਨੁੱਖਤਾ ਦੇ ਹੱਕ ਵਿੱਚ ਖੜ੍ਹਣ ਲਈ ਪ੍ਰੇਰਿਆ ਹੈ। 'ਭੱਜੋ ਨਾ, ਦੁਨੀਆਂ ਨੂੰ ਬਦਲੋ' ਰਾਹੁਲ ਸੰਕ੍ਰਤਾਇਨ ਨੇ ਅਤੇ ਪੰਜਾਬੀ ਅਨੁਵਾਦ ਕਰਕੇ ਰਵਿੰਦਰ ਰਾਹੀ ਜੈਤੋ ਨੇ ਸਾਨੂੰ ਜੁਝਾਰੂ ਬਨਣ ਲਈ ਉਤਸਾਹਤ ਕੀਤਾ ਹੈ। ਕੁੱਝ ਰਚਨਾਵਾਂ ਦੇ ਲੇਖਕਾਂ ਦੇ ਨਾਮ ਨਹੀਂ ਦਿੱਤੇ ਗਏ, ਇਹ ਦਿੱਤੇ ਜਾਣ ਤਾਂ ਵਧੀਆ ਹੋਵੇਗਾ।

**ਜਰਨੈਲ ਸਿੰਘ ਖਹਿਰਾ** (98155-34220)

ਮੈਂ ਦਸ ਸਾਲ ਦਾ ਮੁੰਡਾ ਹਾਂ। ਮੈਂ ਪੰਜਵੀਂ ਜਮਾਤ ਦਾ ਵਿਦਿਆਰਥੀ ਹਾਂ। ਮੇਰਾ ਨਾਮ ਮਿਤੁਲ ਗਰਗ ਹੈ। ਮੈਂ 23 ਨਵੰਬਰ 14 ਨੂੰ ਰਾਮਪੁਰਾ ਫੂਲ ਹੋਏ ਤਰਕਸ਼ੀਲ ਸੈਮੀਨਾਰ ਵਿੱਚ ਆਇਆ। ਮੈਨੂੰ ਸਾਰੇ ਹੀ ਲੋਕਾਂ ਦਾ ਭਾਸ਼ਣ ਅਤੇ 'ਜਾਦੂ' ਬਹੁਤ ਹੀ ਚੰਗਾ

ਲੱਗਿਆ। ਉਸ ਵਿੱਚ ਮੈਂ ਬਹੁਤ ਕੁੱਝ ਸਿੱਖਿਆ। ਮੈਂ ਤਰਕਸ਼ੀਲ ਮੈਗਜ਼ੀਨ ਦਾ ਨਵੰਬਰ-ਦਸੰਬਰ 2014 ਦਾ ਅੰਕ ਪੜ੍ਹਿਆ, ਬਹੁਤ ਜਾਣਕਾਰੀ ਹਾਸਲ ਹੋਈ। ਉਸਤੋਂ ਮੈਨੂੰ ਬਹੁਤ ਕੁੱਝ ਸਿੱਖਣ ਨੂੰ ਮਿਲਿਆ। ਮੈਨੂੰ ਭੂਤ ਪ੍ਰੇਤਾਂ, ਭਰਮਾਂ, ਜਾਦੂ, ਟੂਣੇ, ਜੋਤਸ਼ੀਆਂ ਦੀ ਲੁੱਟ ਬਾਰੇ ਜਾਣਕਾਰੀ ਹਾਸਲ ਹੋਈ। ਮੈਂ ਆਪ ਜੀ ਦਾ ਬਹੁਤ ਸ਼ੁਕਰਗੁਜਾਰ ਹਾਂ।

**ਮਿਤੁਲ ਗਰਗ** (94174-56780)

ਨਵੰਬਰ-ਦਸੰਬਰ 14 ਅੰਕ ਦੇ ਮੁੱਖ ਪੰਨੇ ਦੇ ਚਿਤਰ ਦਾ ਪ੍ਰਭਾਵ ਫਿਕਾ ਰਿਹਾ। ਇਸ ਚਿੱਤਰ ਨੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਦਾ ਭੁਲੇਖਾ ਕਈ ਪਾਠਕਾਂ ਨੂੰ ਪਾਇਆ। ਜੇਕਰ ... ਇਸ ਚਿਤਰ ਬਾਰੇ ਮੁੱਖ ਪੰਨੇ ਉੱਤੇ ਵੀ ਮੋਟੇ ਅੱਖਰਾਂ ਵਿੱਚ ਲਿਖ ਦਿੱਤਾ ਜਾਂਦਾ ਤਾਂ ਸ਼ਾਇਦ ਭੁਲੇਖਾ ਨਹੀਂ ਰਹਿਣਾ ਸੀ। ਮੁੱਖ ਪੰਨੇ ਦੀ ਦਿੱਖ ਸੋਹਣੀ ਅਤੇ ਖਿੱਚ-ਪਾਊ ਬਣਾਉਣ ਵੱਲ ਸੰਪਾਦਕੀ ਕਾਮੇ ਘੱਟ ਹੀ ਗੌਰ ਕਰਦੇ ਲੱਗਦੇ ਹਨ। ਪਿਆਰੀ ਜਾਂ ਖੁਸਕ ਦਿੱਖ ਮੈਗਜ਼ੀਨ ਦੀ ਵੱਧ ਘੱਟ ਵਿਕਰੀ ਨੂੰ ਵੀ ਪ੍ਰਭਾਵਿਤ ਕਰਦੀ ਹੈ। ਇਸ ਲਈ ਟਾਈਟਲ (ਮੁੱਖ ਪੰਨੇ ਦਾ) ਵਿਸ਼ੇਸ਼ ਧਿਆਨ ਮੰਗਦਾ ਹੈ। ਬਲਵਿੰਦਰ ਬਰਨਾਲਾ ਜੀ ਨੇ ਆਪਣੀ ਲਿਖਤ ਵਿੱਚ ਸ਼ਬਦ ਪ੍ਰੀਕਲਨ ਵਰਤਿਆ ਹੈ ਜਿਸਦੇ ਅਰਥ ਸਮਝ ਨਹੀਂ ਆਏ। ਉਂਝ ਆਰਟੀਕਲ ਵਧੀਆ ਸੀ। ਨਸ਼ਤਰ ਦੇ ਲੇਖਕ ਦਾ ਨਾਂ ਅਤੇ ਫੋਟੋ ਨਾ ਦੇ ਕੇ ਚੰਗਾ ਨਹੀਂ ਕੀਤਾ। ਇਹ ਨਸ਼ਤਰਾਂ ਵੀ ਬਹੁਤੀਆਂ ਪ੍ਰਭਾਵਿਤ ਕਰਨ ਵਾਲੀਆਂ ਨਹੀਂ ਲੱਗੀਆਂ। ਪਰੂਫ ਰੀਡਿੰਗ ਦੀਆਂ ਗਲਤੀਆਂ ਕਿਤੇ ਨਾ ਕਿਤੇ ਰਹਿ ਹੀ ਜਾਂਦੀਆਂ ਹਨ। ਜਿਵੇਂ ਮੇਰੀ ਛਪੀ ਚਿੱਠੀ ਦੀ ਇੱਕ ਲਾਈਨ ਹੈ 'ਇਸਤੋਂ ਬਿਨਾਂ ਭਾਗ ਕੀਤਾ ਹੀ ਜਾ ਸਕਦਾ ਹੈ।' ਮੈਂ ਲਿਖਿਆ ਸੀ ਕਿ 'ਇਸਤੋਂ ਬਿਨਾਂ ਭਾਗ ਕੀਤਾ ਹੀ 'ਨਹੀਂ' ਜਾ ਸਕਦਾ।' ਸ਼ਬਦ 'ਨਹੀਂ' ਛੱਪਣ ਤੋਂ ਰਹਿ ਗਿਆ। ਇਸੇ ਤਰ੍ਹਾਂ ਪੰਨਾ ਨੰ: 16 ਦੇ ਦੂਜੇ ਪਹਿਰੇ ਦੀ ਦੂਜੀ ਲਾਈਨ ਵਿੱਚ ਮਸਲੇ ਸ਼ਬਦ ਦੇ ਸ਼ ਗਲਤੀ ਨਾਲ ਪੈ ਗਈ। ਜਿਸਨੂੰ ਮਾਮੂਲੀ ਗਲਤੀ ਹੀ ਕਿਹਾ ਜਾ ਸਕਦਾ ਹੈ। ਫਿਰ ਵੀ ਧਿਆਨ ਰੱਖਣ ਦੀ ਲੋੜ ਹੈ। 'ਪ੍ਰੇਤ ਦਾ ਸਾਇਆ' ਪੁਸਤਕ ਬਾਰੇ ਲਵਪ੍ਰੀਤ ਜੀ ਦੀ ਟਿੱਪਣੀ ਵਧੀਆ ਲੱਗੀ। ਧੰਨਵਾਦ। ਪੁਸਤਕ **The God Delusion** ਦਾ ਪੰਜਾਬੀ ਅਨੁਵਾਦ ਹੋਣਾ ਚਾਹੀਦਾ ਹੈ। ਰੇਹਾਨਾ ਅਤੇ ਜੁਗਨੀ ਬਾਰੇ ਜਾਣਕਾਰੀ ਦਾ ਹਾਰਦਿਕ ਧੰਨਵਾਦ। ਤਰਕਸ਼ੀਲ ਮੈਗਜ਼ੀਨ ਪ੍ਰੇਰਨਾਦਾਇਕ ਅਤੇ ਉਤਸ਼ਾਹ ਭਰਪੂਰ ਹੁੰਦਾ ਹੈ। ਇਸਨੂੰ ਵੱਧ ਤੋਂ ਵੱਧ ਹੱਥਾਂ ਤੱਕ ਪਹੁੰਚਾਉਣ ਲਈ ਤਰਕਸ਼ੀਲ ਕਾਮਿਆਂ ਨੂੰ ਅਵੇਸਲਾਪਣ ਛੱਡਕੇ ਸਮਰਪਿਤ ਭਾਵਨਾ ਨਾਲ ਕੰਮ ਕਰਨ ਦੀ ਸਖ਼ਤ ਲੋੜ ਹੈ।

**ਅਜੀਤ ਪ੍ਰਦੇਸੀ ਰੋਪੜ**, (94633-66546)

## ਪਾਖੰਡੀ ਸਾਧ ਕੋਲੋਂ ਡੇਢ ਲੱਖ ਰੁਪੈ ਵਾਪਸ ਕਰਵਾਏ

ਤਰਨਤਾਰਨ ਨਿਵਾਸੀ ਜਤਿੰਦਰ ਸਿੰਘ ਨੇ ਸੁਸਾਇਟੀ ਨੂੰ ਹਲਫੀਆ ਬਿਆਨ ਰਾਹੀਂ ਦੱਸਿਆ ਗਿਆ ਕਿ ਤਰਨਤਾਰਨ ਦੇ ਇੱਕ ਪਾਖੰਡੀ ਸਾਧ ਨੇ ਉਸਨੂੰ ਅੰਧ-ਵਿਸ਼ਵਾਸਾਂ ਦੇ ਚੱਕਰਾਂ ਵਿੱਚ ਪਾ ਕੇ ਡੇਢ ਲੱਖ ਰੁਪੈ ਦੀ ਠੱਗੀ ਮਾਰ ਲਈ ਹੈ। ਸੁਸਾਇਟੀ ਦੀ ਪੜਤਾਲੀਆ ਟੀਮ ਨੇ ਪੀੜਤ ਪਰਿਵਾਰ ਦੀ ਸਾਰੀ ਵਿਥਿਆ ਸੁਣਨ ਤੋਂ ਬਾਅਦ ਅਗਲੇ ਐਤਵਾਰ ਬਾਬੇ ਦੇ ਘਰ ਜਾਣ ਦਾ ਪ੍ਰੋਗਰਾਮ ਬਣਾਇਆ ਪਰ ਬਾਬੇ ਨੂੰ ਇਸ ਗੱਲ ਦੀ ਭਿਣਕ ਪੈ ਗਈ ਤਾਂ ਉਹ ਘਰੋਂ ਫਰਾਰ ਹੋ ਗਿਆ। ਪਰ ਕੁੱਝ ਦਿਨਾਂ ਵਿੱਚ ਹੀ ਇੱਕ ਲੱਖ ਰੁਪੈ ਪੀੜਤ ਪਰਿਵਾਰ ਨੂੰ ਵਾਪਸ ਕਰ ਦਿੱਤੇ। ਕੁੱਝ ਦਿਨਾਂ ਬਾਅਦ ਪੜਤਲੀਆ ਟੀਮ ਨਰਿੰਦਰ ਸਿੰਘ ਸੇਖਚੱਕ ਦੀ ਅਗਵਾਈ ਹੇਠ ਮਾਸਟਰ ਤਸਵੀਰ ਸਿੰਘ, ਤਰਸੇਮ ਸਿੰਘ ਲਾਲੂ ਘੁੰਮਣ ਪ੍ਰਿੰਸੀਪਲ ਜੰਡਿਆਲਾ ਤੇ ਰਜਵੰਤ ਸਿੰਘ ਬਾਗੜੀਆ ਤੇ ਅਧਾਰਿਤ ਸਵੇਰੇ ਤੜਕੇ ਬਾਬੇ ਦੇ ਘਰ ਪਹੁੰਚੇ ਤਾਂ ਬਾਬੇ ਤੇ ਆਪਣੇ ਹਮਾਇਤੀਆਂ ਤੇ ਪਿੰਡ ਦੇ ਮੋਹਤਬਰਾਂ ਸਰਪੰਚ, ਸਾਬਕਾ ਸਰਪੰਚ, ਪੰਚਾਇਤ ਮੈਂਬਰ ਤੇ ਨੰਬਰਦਾਰ ਆਦਿ ਨੂੰ ਆਪਣੇ ਘਰ ਫੋਨ ਤੇ ਸੱਦ ਲਿਆ। ਪਹਿਲਾਂ ਤਾਂ ਬਾਬੇ ਤੇ ਉਸਦੇ ਹਮਾਇਤੀਆਂ ਨੇ ਪੈਸੇ ਵਾਪਸ ਕਰਨ ਤੋਂ ਆਨਾਕਾਨੀ ਕੀਤੀ ਪਰ ਤਰਕਸ਼ੀਲਾਂ ਦੀਆਂ ਦਲੀਲਾਂ ਸਾਹਮਣੇ ਉਨ੍ਹਾਂ ਦੀ ਇੱਕ ਨਾ ਚੱਲੀ ਤਾਂ ਪੰਚਾਇਤ ਦੀ ਹਾਜਰੀ ਵਿੱਚ ਲਿਖਤੀ ਸਮਝੌਤੇ ਤਹਿਤ ਬਾਬੇ ਤੇ ਬਾਕੀ ਰਹਿੰਦੇ ਪੈਸੇ ਦੋ ਕਿਸ਼ਤਾਂ ਵਿੱਚ ਵਾਪਸ ਕਰਨ ਦਾ ਵਾਅਦਾ ਕੀਤਾ ਅਤੇ ਅੱਗੇ ਤੋਂ ਪਾਖੰਡ ਦੀ ਦੁਕਾਨ ਬੰਦ ਕਰਨ ਦਾ ਪ੍ਰਣ ਲਿਆ। ਲਿਖਤੀ ਸਮਝੌਤੇ ਤਹਿਤ ਬਾਕੀ ਰਹਿੰਦੇ ਪੈਸੇ ਪੀੜਤ ਪਰਿਵਾਰ ਨੂੰ ਵਾਪਸ ਮਿਲ ਗਏ। ਇਸ ਮੌਕੇ ਜਨਤਾ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦੇ ਹੋਏ ਤਰਕਸ਼ੀਲਾਂ ਦੱਸਿਆ ਕਿ ਪੈਸੇ ਵਾਪਸ ਕਰਵਾਉਣਾ ਤਰਕਸ਼ੀਲ ਦਾ ਮਕਸਦ ਨਹੀਂ। ਸਗੋਂ ਜਨਤਾ ਨੂੰ ਇਹ ਸਮਝਾਉਣਾ ਹੈ ਕਿ ਕਿਸੇ ਵੀ ਤਰ੍ਹਾਂ ਦੀ ਗੈਬੀ ਜਾਂ ਅਧਿਆਤਮਕ ਸ਼ਕਤੀ ਨਹੀਂ ਹੁੰਦੀ।

ਰਜਵੰਤ ਸਿੰਘ ਬਾਗੜੀਆ

# ਛਿਮਾਹੀ ਇਕੱਤਰਤਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੂਬਾਈ ਛਿਮਾਹੀ ਇਕੱਤਰਤਾ ਮਾਈ ਹਰਕ੍ਰਿਸ਼ਨ ਕੌਰ ਟਰੱਸਟ ਸਿਵਲ ਲਾਈਨਜ਼ ਲੁਧਿਆਣਾ ਵਿਖੇ ਸੰਪੰਨ ਹੋਈ। ਜਿਸ ਵਿੱਚ 132 ਡੈਲੀਗੇਟ/ਦਰਸ਼ਕਾਂ ਨੇ ਸ਼ਮੂਲੀਅਤ ਕੀਤੀ। ਸੂਬਾ ਕਾਰਜਕਾਰਨੀ ਦੀ ਪ੍ਰਧਾਨਗੀ ਹੇਠ ਇਕੱਤਰਤਾ ਦਾ ਆਗਾਜ਼ ਹੋਇਆ ਜਿਸ ਵਿੱਚ ਸੱਭਿਆਚਾਰਕ ਨੀਤੀ ਤਹਿਤ ਸਾਡਾ ਸੱਭਿਆਚਾਰ ਕੀ ਹੋਵੇ ਬਾਰੇ ਉੱਘੇ ਤਰਕਸ਼ੀਲ ਚਿੰਤਕ ਹੇਮ ਰਾਜ ਸਟੈਨੋ ਨੇ ਪਰਚਾ ਪੜ੍ਹਿਆ।

ਉਨ੍ਹਾਂ ਵਿਸਥਾਰਤ ਤੇ ਭਾਵਪੂਰਤ ਪਰਚਾ ਪੜ੍ਹਦਿਆਂ ਸੱਭਿਆਚਾਰ ਦੀ ਉਤਪਤੀ ਤੋਂ ਲੈ ਕੇ ਇਸ ਦੀ ਲੋੜ, ਅਹਿਮੀਅਤ ਤੇ ਸੁਖਾਵੇਂ ਸਮਾਜ ਲਈ ਕਿਸ ਤਰ੍ਹਾਂ ਦਾ ਸੱਭਿਆਚਾਰ ਹੋਵੇ ਬਾਰੇ ਵਿਸਥਾਰ ਨਾਲ ਚਰਚਾ ਕੀਤੀ। ਉਨ੍ਹਾਂ ਸਪਸ਼ਟ ਕੀਤਾ ਕਿ ਸੱਭਿਆਚਾਰ ਦੇ ਵਿਕਾਸ ਦਾ ਪੱਧਰ ਹਮੇਸ਼ਾਂ ਹੀ ਮਨੁੱਖ ਦੁਆਰਾ ਆਪਣੀਆਂ ਲੋੜਾਂ ਦੀ ਪੂਰਤੀ ਲਈ ਕੀਤੀ ਜਾਂਦੀ ਸਰੀਰਕ ਤੇ ਬੌਧਿਕ ਕਿਰਤ ਦੇ ਪੱਧਰ ਦੇ ਹਾਣ ਦਾ ਹੁੰਦਾ ਹੈ। ਉਨ੍ਹਾਂ ਇਸ ਅਸਲ ਸਿਧਾਂਤਕ ਸੱਚਾਈ ਦਾ ਵੀ ਜ਼ਿਕਰ ਕੀਤਾ ਕਿ ਜਿੱਥੇ ਪ੍ਰਚੱਲਿਤ ਭਾਰੂ ਸੱਭਿਆਚਰ ਮਨੁੱਖੀ ਨੂੰ ਪ੍ਰਭਾਵਿਤ ਕਰਦਾ ਹੈ ਉੱਥੇ ਮਨੁੱਖ ਚੇਤਨ ਪ੍ਰਾਣੀ ਹੋਣ ਦੇ ਨਾਤੇ ਚੇਤਨ ਤੌਰ ’ਤੇ ਆਪਣੀ ਸਰਗਰਮੀ ਰਾਹੀਂ ਸੱਭਿਆਚਰ ਨੂੰ ਤਬਦੀਲ ਵੀ ਕਰਦਾ ਹੈ। ਭਾਵ ਜਿੱਥੇ ਸਮੇਂ ਦੀਆਂ ਹਾਲਤਾਂ ਮਨੁੱਖ ਨੂੰ ਪ੍ਰਭਾਵਿਤ ਕਰਦੀਆਂ ਹਨ ਉੱਥੇ ਹਾਲਤਾਂ ਨੂੰ ਬਦਲਣ ਵਾਲਾ ਮਨੁੱਖ ਹੀ ਹੁੰਦਾ ਹੈ। ਭਾਵ ਪੂਰਤ ਪਰਚੇ ’ਤੇ ਹਾਜ਼ਰ ਤਰਕਸ਼ੀਲ ਡੈਲੀਗੇਟਾਂ ਨੇ ਚਰਚਾ ਦਾ ਪੱਧਰ ਵੀ ਇਹੋ ਰੱਖਿਆ। ਇਹ ਸੱਭਿਆਚਾਰਕ ਨੀਤੀ ਬਾਰੇ ਹੋਈ ਉਸਾਰੂ ਬਹਿਸ ਵਿੱਚ ਮਨਜੀਤ ਘਣਗਸ, ਸਤਪਾਲ ਸਲੋਹ, ਜਸਵੰਤ ਮੁਹਾਲੀ, ਵਿਜੇ ਰਾਹੀ, ਰਣਜੀਤ ਬਠਿੰਡਾ, ਭੂਰਾ ਸਿੰਘ ਮਹਿਮਾ ਸਰਜਾ, ਪਰਮ ਵੇਦ, ਡਾ. ਜਗਿੰਦਰ ਕੁੱਲੇਵਾਲ, ਕੁਲਵੰਤ ਕੌਰ ਪਟਿਆਲਾ, ਜਸਵਿੰਦਰ ਪਟਵਾਰੀ ਆਦਿ ਨੇ ਅਹਿਮ ਮੁੱਦਿਆਂ ’ਤੇ ਚਰਚਾ ਕੀਤੀ। ਡੈਲੀਗੇਟਾਂ ਨੇ ਸੱਭਿਆਚਾਰਕ ਨੀਤੀ ਦੀ ਭਰਵੀਂ ਪ੍ਰਸ਼ੰਸਾ ਕਰਦਿਆਂ ਇਸ ਦੇ ਅਮਲੀ ਰੂਪ ਦੀ ਲੋੜ ’ਤੇ ਜ਼ੋਰ ਦਿੱਤਾ।

ਇਕੱਤਰਤਾ ਦੇ ਦੂਸਰੇ ਸ਼ੈਸਨ ਦੌਰਾਨ ਜਥੇਬੰਦਕ ਵਿਭਾਗ, ਵਿੱਤ, ਸੱਭਿਆਚਾਰ, ਸਾਹਿਤ, ਮੈਗਜ਼ੀਨ, ਪ੍ਰਕਾਸ਼ਨ, ਕੌਮਾਂਤਰੀ, ਕਾਨੂੰਨ ਤੇ ਮੀਡੀਆ ਵਿਭਾਗ ਦੇ ਮੁਖੀਆਂ ਨੇ ਆਪੋ ਆਪਣੇ ਵਿਭਾਗਾਂ ਦੀ ਕਾਰਗੁਜ਼ਾਰੀ ਬਾਰੇ ਹਾਜ਼ਰ ਡੈਲੀਗੇਟਾਂ ਨੂੰ ਜਾਣਕਾਰੀ ਦਿੱਤੀ। ਜਿਸ ’ਤੇ ਹੋਈ ਵਿਚਾਰ ਚਰਚਾ ਅਜੀਤ ਪ੍ਰਦੇਸੀ, ਹਰਚੰਦ ਭਿੰਡਰ, ਗੁਰਪ੍ਰੀਤ ਸ਼ਹਿਣਾ, ਸੁਖਵਿੰਦਰ ਬਾਗਪੁਰ, ਰਾਮ ਕੁਮਾਰ ਪਟਿਆਲਾ, ਹਰਿੰਦਰ ਲਾਲੀ, ਸੁਖਦੇਵ ਫਗਵਾੜਾ ਨੇ ਹਿੱਸਾ ਲਿਆ ਤੇ ਉਸਾਰੂ ਸੁਝਾਅ ਦਿੱਤੇ।

ਇਕੱਤਰਤਾ ਦੇ ਅਗਲੇ ਦੌਰ ਵਿੱਚ ਤਰਕਸ਼ੀਲ ਸਾਹਿਤ ਵੈਨ ਦੇ ਸਫ਼ਲ ਸਫ਼ਰ ਤੇ ਕਾਰਜ ਵਿਉਂਤ ’ਤੇ ਚਰਚਾ ਛੇੜੀ ਗਈ। ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਸਾਹਿਤ ਵੈਨ ਦੀ ਸਫਲਤਾ ਤੇ ਰਾਜ ਭਰ ਦੇ ਤਰਕਸ਼ੀਲ ਕਾਮਿਆਂ ਨੂੰ ਵਧਾਈ ਦਿੰਦਿਆਂ ਆਖਿਆ ਕਿ ਵੈਨ ਦਾ ਰਾਜ ਦੀਆਂ ਸਮੁੱਚੀਆਂ ਇਕਾਈਆਂ ਦਾ ਗੇੜ ਮੁਕੰਮਲ ਹੋ ਗਿਆ ਹੈ ਤੇ ਇਸਦਾ ਦੂਸਰਾ ਦੌਰ ਦਸੰਬਰ ਦੇ ਪਹਿਲੇ ਹਫ਼ਤੇ ਫਾਜ਼ਿਲਕਾ ਜ਼ੋਨ ਤੋਂ ਸ਼ੁਰੂ ਕੀਤਾ ਜਾਵੇਗਾ। ਉਨ੍ਹਾਂ ਸਾਰੇ ਜ਼ੋਨ ਮੁਖੀਆਂ ਤੇ ਇਕਾਈਆਂ ਨੂੰ ਸਾਹਿਤ ਵੈਨ ਰਾਹੀਂ ਤਰਕਸ਼ੀਲਤਾ ਦਾ ਸੁਨੇਹਾ ਸਕੂਲਾਂ, ਕਾਲਜਾਂ, ਪਿੰਡਾਂ, ਸ਼ਹਿਰਾਂ ਤੇ ਸੱਥਾਂ ਤੱਕ ਪਹੁੰਚਾਉਣ ਲਈ ਮੁਬਾਰਕਬਾਦ ਦਿੱਤੀ। ਉਨ੍ਹਾਂ ਆਖਿਆ ਕਿ ਪੰਜਾਬੀ ਵਿੱਚ ਪਾਠਕਾਂ ਦੀ ਘਾਟ ਵਾਲੀ ਧਾਰਨਾ ਤਰਕਸ਼ੀਲ ਸਾਹਿਤ ਵੈਨ ਨੇ ਝੁਠਲਾ ਦਿੱਤੀ ਹੈ ਕਿਉਂਕਿ ਇਸ ਵੈਨ ਦੇ ਸਫ਼ਰ ਦੌਰਾਨ ਦੋ ਲੱਖ ਸਕੂਲੀ ਬੱਚਿਆਂ ’ਚ ਪ੍ਰਾਈਵੇਟ ਸਕੂਲਾਂ ਦੇ ਮੁਕਾਬਲੇ ਸਾਹਿਤ ਖਰੀਦਣ ਦੀ ਰੁਚੀ ਵਧੇਰੇ ਦੇਖੀ ਗਈ ਹੈ। ਜਦਕਿ ਲੜਕੀਆਂ ਵਿੱਚ ਇਹ ਰੁਚੀ ਹੋਰ ਵੀ ਪ੍ਰਬਲ ਹੈ। ਕਾਰਜ ਵਿਉਂਤ ’ਚ ਸਾਰੇ ਪੰਜਾਬ ਨੂੰ ਤਿੰਨ ਜ਼ੋਨਾਂ ’ਚ ਵੰਡ ਕੇ ਸੁਸਾਇਟੀ ਦੇ ਕਾਰਜ ਨੂੰ ਹੋਰ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਲਈ ਮੀਟਿਗਾਂ ਕਰਾਉਣ ਦਾ ਫੈਸਲਾ ਲਿਆ ਗਿਆ। ਇਸ ਸਬੰਧੀ ਜ਼ੋਨ ਪ੍ਰਧਾਨ ਆਪੋ-ਆਪਣੇ ਜ਼ੋਨਾਂ ’ਚ ਵਿਸ਼ੇਸ਼ ਸਰਗਰਮੀ ਕਰਨਗੇ। ਵਿੱਤ ਵਿਭਾਗ ਦੀ ਰਿਪੋਰਟ ’ਤੇ ਇਕਾਈਆਂ ਵੱਲ ਰਹਿੰਦੇ ਬਕਾਏ ਲੈਣ ਲਈ ਸੁਹਿਰਦ ਯਤਨ ਜੁਟਾਉਣ ਦਾ ਫੈਸਲਾ ਲਿਆ ਗਿਆ। ਸਾਹਿਤ ਵੈਨ ਲਈ ਕੁਲ ਵਕਤੀ ਕਾਮਿਆਂ ਦੀ ਤਲਾਸ਼ ਤੇ ਸੱਭਿਆਚਾਰ ਨੀਤੀ ਨੂੰ ਲਾਗੂ ਕਰਨ ਦਾ ਮੁੱਦਾ ਵੀ ਕਾਰਜ ਵਿਉਂਤ ਦਾ ਹਿੱਸਾ ਬਣਿਆ। ਸਾਰੇ ਵਿਭਾਗਾਂ ਵੱਲੋਂ ਪੇਸ਼ ਕੀਤੀ ਰਿਪੋਰਟ ’ਤੇ ਸੰਤੁਸ਼ਟੀ ਪ੍ਰਗਟ ਕਰਦਿਆਂ ਤਰਕਸ਼ੀਲ ਚੇਤਨਾ ਦੇ ਪਾਸਾਰ ਲਈ ਸੁਹਿਰਦਤਾ ਨਾਲ ਚਲਦੇ ਰਹਿਣ ਦਾ ਫੈਸਲਾ ਲਿਆ ਗਿਆ। ਸੰਤੁਸ਼ਟੀ ਤੇ ਸੁਖਾਵੇਂ ਮਹੌਲ ’ਚ ਡੈਲੀਗੇਟਾਂ ਦੀ ਵਾਪਸੀ ਹੋਈ।

ਰਾਮ ਸਵਰਨ ਲੱਖੇਵਾਲੀ
ਸੂਬਾ ਮੀਡੀਆ ਮੁਖੀ



# ਪੇਸ਼ ਕਦਮੀਆਂ

**ਇਕਾਈ ਰੋਪੜ : ਸਕੂਲਾਂ ਵਿੱਚ ਪ੍ਰੋਗਰਾਮ** : ਵਿਦਿਆਰਥੀਆਂ ਦੀ ਸੋਚ ਵਿਗਿਆਨਕ ਬਣਾਉਣ ਲਈ ਸ. ਹਾਈ ਸਕੂਲ ਢਗਰਾਲੀ, ਸ. ਹਾਈ. ਸਕੂਲ ਚਨੌਲੀ, ਗੁਰੂ ਰਾਮ ਰਾਏ ਹਾਈ ਸਕੂਲ ਕੁਰਾਲੀ, ਸ. ਹਾਈ ਸਕੂਲ ਧਮਾਣਾ, ਸ. ਹਾਈ ਸਕੂਲ ਭੋਵਾਲ, ਸ. ਹਾਈ ਸਕੂਲ ਦੁਮੱਣਾ, ਸੀਨੀ. ਸੈਕੰ. ਸਕੂਲ ਝੱਜ, ਸ. ਹਾਈ ਸਕੂਲ ਕਾਹਨਪੁਰ ਖੂਹੀ, ਸ. ਹਾਈ ਸਕੂਲ ਭੰਗਲ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਦਵਿੰਦਰ ਸਰਥਲੀ ਨੇ ਇਨਕਲਾਬ ਦਾ ਸੁਨੇਹਾ ਇਨਕਲਾਬੀ ਗੀਤਾਂ ਰਾਹੀਂ ਦਿੱਤਾ। ਵਿਦਿਆਰਥੀਆਂ ਦੇ ਮਨਾਂ ਵਿੱਚੋਂ ਜਾਦੂ ਪ੍ਰਤੀ ਡਰ ਨੂੰ ਅਜੀਤ ਪ੍ਰਦੇਸੀ ਅਤੇ ਹਰਵਿੰਦਰ ਫਿਰੋਜਪੁਰੀ ਨੇ ਜਾਦੂ ਦੇ ਸ਼ੋਅ ਪੇਸ਼ ਕਰਕੇ ਦੂਰ ਕੀਤਾ। ਮੁਖੀ ਅਸ਼ੋਕ ਕੁਮਾਰ ਜੀ ਵੱਲੋਂ ਵਿਦਿਆਰਥੀਆਂ ਨੂੰ ਤਰਕਸ਼ੀਲ ਲਹਿਰ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ ਗਈ। ਵਿਦਿਆਰਥੀ ਆਪਣੇ ਜੀਵਨ ਦੀਆਂ ਸਮੱਸਿਆਵਾਂ ਨੂੰ ਤਰਕਸ਼ੀਲ ਨਜਰੀਆ ਅਪਣਾ ਕੇ ਅਸਾਨੀ ਨਾਲ ਹੱਲ ਕਰ ਸਕਦੇ ਹਨ। ਪਵਨ ਕੁਮਾਰ ਰੱਤੋ ਨੇ ਵਹਿਮਾਂ-ਭਰਮਾਂ ਦਾ ਖੰਡਣ ਕੀਤਾ। ਵਿਦਿਆਰਥੀਆਂ ਦੁਆਰਾ 550 ਦੇ ਕਰੀਬ ਤਰਕਸ਼ੀਲ ਮੈਗਜੀਨ ਵੀ ਖਰੀਦੇ ਗਏ। ਸਮੂਹ ਅਧਿਆਪਕਾਂ ਦਾ ਵਿਸ਼ੇਸ਼ ਸਹਿਯੋਗ ਰਿਹਾ। **ਗਿਆਨ ਚੰਦ ਰੋਪੜ**

**ਇਕਾਈ ਖਰੜ** : ਦੀਵਾਲੀ ਮੌਕੇ ਕਿਤਾਬਾਂ ਖਰੀਦੋ, ਪਟਾਕੇ ਨਹੀਂ ਦਾ ਹੋਕਾ ਦਿੰਦੀ ਤਰਕਸ਼ੀਲ ਕਿਤਾਬਾਂ ਦੀ ਸਟਾਲ ਲਗਾਈ : ਇਸ ਮੌਕੇ ਤਰਕਸ਼ੀਲ ਨੇ ਲੋਕਾਂ ਨੂੰ ਮੁਨਾਫਾਖੋਰੀ ਦੇ ਵਧ ਰਹੇ ਰੁਝਾਨ ਪ੍ਰਤੀ ਸੁਚੇਤ ਕਰਦਿਆਂ ਕਿਹਾ ਕਿ ਬਿਨਾਂ ਸੋਚੇ ਸਮਝੇ ਅਸੀਂ ਹਰ ਸਾਲ ਦੀਵਾਲੀ ਮੌਕੇ ਪਟਾਕਿਆਂ ਦੁਆਰਾ ਅਰਬਾਂ ਰੁਪਏ ਦੀ ਸੁਆਹ ਬਣਾ ਦਿੰਦੇ ਹਾਂ, ਜਿਸ ਕਾਰਨ ਪਹਿਲਾਂ ਹੀ ਮਹਿੰਗਾਈ ਦੀ ਮਾਰ ਝੱਲ ਰਹੀ ਆਮ ਜਨਤਾ ਦਾ ਤਾਂ ਦੀਵਾਲੀ ਮੌਕੇ ਦੀਵਾਲਾ ਨਿਕਲ਼ ਜਾਂਦਾ ਹੈ। ਤਰਕਸ਼ੀਲ ਆਗੂ ਗੁਰਮੀਤ ਖਰੜ ਨੇ ਕਿਹਾ ਕਿ ਸਵਾਲ ਸਿਰਫ ਆਰਥਿਕ ਨੁਕਸਾਨ ਦਾ ਹੀ ਨਹੀਂ ਹੈ ਬਲਕਿ ਅਸੀਂ ਦੀਵਾਲੀ ਵਾਲੇ ਦਿਨ ਚੰਦ ਕੁ ਘੰਟਿਆਂ ਵਿੱਚ ਹੀ ਹਜਾਰਾਂ ਟਨ ਕਾਰਬਨ ਮੋਨੋਆਕਸਾਇਡ ਵਰਗੀਆਂ ਹੋਰ ਬਹੁਤ ਸਾਰੀਆਂ ਗੈਸਾਂ ਵਾਯੂਮੰਡਲ ਵਿੱਚ ਧੱਕ ਦਿੰਦੇ ਹਾਂ ਜਿਸਦੇ ਸਿੱਟੇ ਵਜੋਂ ਸਾਨੂੰ ਸਿਰਫ ਚਮੜੀ ਰੋਗ, ਕੈਂਸਰ ਅਤੇ ਸਾਂਹ ਦੀਆਂ ਬਿਮਾਰੀਆਂ ਹੀ ਨਹੀਂ ਚਿੰਬੜਦੀਆਂ ਬਲਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਨੂੰ ਵੀ ਸਾਡੀਆਂ ਗਲਤੀਆਂ ਦੇ ਨਤੀਜੇ ਭੁਗਤਣੇ ਪੈਣਗੇ। ਇਸ ਮੌਕੇ ਇਕਾਈ ਮੁਖੀ ਕਰਮਜੀਤ ਸਕਰੁੱਲਾਂਪੁਰੀ ਨੇ ਵੀ ਸੰਬੋਧਨ ਕੀਤਾ। ਇਸ ਬੁੱਕ ਸਟਾਲ ਮੌਕੇ ਤਰਕਸ਼ੀਲ ਆਗੂਆਂ ਨੇ ਦਾਅਵਾ ਕੀਤਾ ਕਿ ਸਾਡੀ ਬੁੱਕ ਸਟਾਲ ਤੋਂ ਕਿਤਾਬਾਂ ਖਰੀਦ ਕੇ ਪੜ੍ਹਨ ਨਾਲ ਸਾਰੀ ਜਿੰਦਗੀ ਵਾਸਤੇ ਮਾਨਸਿਕ ਰੋਗਾਂ ਤੋਂ ਛੁਟਕਾਰਾ ਮਿਲ ਜਾਵੇਗਾ। ਇਸ ਮੌਕੇ ਤਰਕਸ਼ੀਲ ਕਾਮਿਆਂ ਕੁਲਵਿੰਦਰ ਨਾਗਰੀ, ਬਿਕਰਮਜੀਤ ਸੋਨੀ, ਸੁਜਾਨ ਬਡਾਲਾ, ਭੁਪਿੰਦਰ ਮਦਨਹੇੜੀ, ਅਵਤਾਰ ਸਹੌੜਾਂ, ਰਾਜੇਸ਼ ਸਹੌੜਾਂ, ਜਸ਼ਪਾਲ ਬਡਾਲਾ, ਜਗਵਿੰਦਰ ਜੱਗੀ, ਸੁਰਿੰਦਰ ਸਿੰਬਲਮਾਜਰਾ, ਚਰਨਜੀਤ ਨੇ ਸਰਗਰਮ ਭੂਮਿਕਾ ਨਿਭਾਈ।

**ਕੁਲਵਿੰਦਰ ਨਾਗਰੀ (ਮੀਡੀਆ ਮੁਖੀ)**

**ਇਕਾਈ ਮੌੜ : ਤਰਕਸ਼ੀਲ ਆਗੂ ਦੇ ਬੇਟੇ ਦੇ ਵਿਆਹ ਤੇ ਤਰਕਸ਼ੀਲ ਪ੍ਰੋਗਰਾਮ** : ਬਲਰਾਜ ਸਿੰਘ ਦੇ ਬੇਟੇ ਅਮਰਿੰਦਰ ਸਿੰਘ ਦਾ ਵਿਆਹ ਬਿਨਾਂ ਕਿਸੇ ਧਾਰਮਿਕ ਰਸਮਾਂ ਰਿਵਾਜਾਂ ਤੋਂ ਕੀਤਾ ਗਿਆ। ਰਿਸੈਪਸ਼ਨ ਪਾਰਟੀ ਜੋ ਘਰ ਵਿੱਚ ਹੀ ਕੀਤੀ ਗਈ ਦੇ ਮੌਕੇ ਤੇ ਗੰਦੇ ਗੀਤਾਂ ਵਾਲੇ ਡੀ.ਜੇ. ਦੇ ਰੁਝਾਨ ਨੂੰ ਨਕਾਰ ਕੇ ਇਸਦੇ ਬਦਲ ਵਜੋਂ ਤਰਕਸ਼ੀਲ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਸੱਭਿਆਚਾਰਕ, ਤਰਕਸ਼ੀਲ, ਹਾਸਰਸ ਅਤੇ ਇਨਕਲਾਬੀ ਗੀਤ, ਬੋਲੀਆਂ ਅਤੇ ਟੱਪੇ ਪੇਸ਼ ਕੀਤੇ ਗਏ। ਸੁਖਦੇਵ ਮਲੂਕਪੁਰੀ ਦੀ ਮੈਜ਼ਿਕ ਟੀਮ ਵੱਲੋਂ ਬਹੁਤ ਹੀ ਹੈਰਾਨੀਕੁੰਨ ਟਰਿਕ ਦਿਖਾਏ ਗਏ। ਇਸ ਮੌਕੇ ਇਕਾਈ ਬਠਿੰਡਾ ਦੇ ਆਗੂ ਰਾਮ ਸਿੰਘ ਨਿਰਮਾਣ ਨੇ ਸਟੇਜ ਸੰਚਾਲਨ ਦੌਰਾਨ ਵਿਆਹ ਨਾਲ ਸੰਬੰਧਿਤ ਢੁਕਵੀਂ ਸ਼ੇਅਰੋ ਸ਼ਾਇਰੀ ਪੇਸ਼ ਕੀਤੀ। ਤਰਕਸ਼ੀਲ ਸੁਸਾਇਟੀ ਦੇ ਜੋਨਲ ਆਗੂ ਰਣਜੀਤ ਸਿੰਘ ਬਠਿੰਡਾ ਨੇ ਪਾਰਟੀ ਵਿੱਚ ਹਾਜ਼ਰ ਲੋਕਾਂ ਨਾਲ ਆਪਣੇ ਵਿਚਾਰ ਸਾਂਝੇ ਕਰਦਿਆਂ ਬਲਰਾਜ ਮੌੜ ਦੇ ਪਰਿਵਾਰ ਦੀ ਆਪਣੇ ਬੇਟੇ ਦੇ ਵਿਆਹ ਵਿੱਚ ਬਿਨਾਂ ਧਾਰਮਿਕ ਅਤੇ ਬੇਲੋੜੀਆਂ ਰਸਮਾਂ ਦੇ ਬਦਲ ਸਿਰਜਣ ਦੀ ਸ਼ਲਾਘਾ ਕੀਤੀ।

**ਕੇਵਲ ਕ੍ਰਿਸ਼ਨ**, ਮੁਖੀ ਮੀਡੀਆ ਵਿਭਾਗ

**ਇਕਾਈ ਮਲੇਰਕੋਟਲਾ : ਨਾਟਕ ਮੇਲਾ** : ਅਜਾਦ ਫਾਊਂਡੇਸ਼ਨ ਟਰੱਸਟ (ਰਜਿ.) ਮਾਲੇਰਕੋਟਲਾ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮਲੇਰਕੋਟਲਾ ਦੇ ਸਹਿਯੋਗ ਨਾਲ ਪਹਿਲਾ ਨਾਟਕ ਮੇਲਾ ਇੱਥੇ ਲਾਗਲੇ ਪਿੰਡ ਬਿੰਜੋਕੀ ਖੁਰਦ ਵਿਖੇ ਕਰਵਾਇਆ ਗਿਆ। ਉਦਘਾਟਨ ਮੌਕੇ ਬਿੱਟੂ ਨੰਗਲ ਵੱਲੋਂ ਅੱਖਾਂ ਉੱਪਰ ਪੱਟੀ ਬੰਨਕੇ ਮੋਟਰਸਾਇਕਲ ਚਲਾਇਆ ਗਿਆ ਅਤੇ ਜਾਦੂ ਟ੍ਰਿਕ ਪੇਸ਼ ਕੀਤੇ ਗਏ। ਨਾਟਕ ਮੇਲੇ ਵਿੱਚ ਲੋਕ ਚੇਤਨਾ ਕਲਾ ਕੇਂਦਰ, ਬਰਨਾਲਾ ਦੀ ਟੀਮ ਦੁਆਰਾ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਔਰਤ ਦੀ ਦੁਰਦਸ਼ਾ ਦਰਸਾਉਂਦਾ ਨਾਟਕ 'ਝੱਲੀ ਕਿੱਥੇ ਜਾਵੇ' ਅਤੇ ਰਾਜਨੀਤਕ-ਪੁਲਿਸ ਗੱਠਜੋੜ ਸਬੰਧੀ ਚਲਦੀ ਗੁੰਡਾਗਰਦੀ ਦਾ ਭੇਦ-ਖੋਲਦਾ ਨਾਟਕ 'ਹੋਰ ਵੀ ਉਠਸੀ ਮਰਦ ਕਾ ਚੇਲਾ' ਪੇਸ਼ ਕੀਤਾ ਗਿਆ। ਇਸ ਮੌਕੇ ਕੋਰਿਓਗ੍ਰਾਫੀ 'ਛੱਲਾ' ਵੀ ਸਫ਼ਲਤਾ ਪੂਰਵਕ ਪੇਸ਼ ਕੀਤੀ ਗਈ। ਇਸ ਮੌਕੇ ਫਾਉਂਡੇਸ਼ਨ ਦੇ ਚੇਅਰਮੈਨ ਦੁਆਰਾ ਲੋਕਾਂ ਨੂੰ ਸਮਾਜਿਕ ਬੁਰਾਈਆਂ ਖਿਲਾਫ ਮੁਹਿੰਮ ਬਨਾਉਣ ਦਾ ਸੱਦਾ ਦਿੱਤਾ ਗਿਆ। ਸਟੇਜ ਦਾ ਸੰਚਾਲਨ ਡਾ. ਮਜੀਦ ਅਤੇ ਅਮਜਦ ਵਿਲੋਨ ਦੁਆਰਾ ਕੀਤਾ ਗਿਆ। **ਡਾ. ਮਜੀਦ ਅਜਾਦ**

**ਜੋਨ ਬਠਿੰਡਾ : ਸੈਮੀਨਾਰ** : ਟੀਚਰਜ ਹੋਮ ਬਠਿੰਡਾ ਵਿਖੇ ਇੱਕ ਸੈਮੀਨਾਰ ਕਰਵਾਇਆ ਗਿਆ। ਜਿਸਦਾ ਵਿਸ਼ਾ 'ਵਿਗਿਆਨਕ ਸੋਚ ਅਤੇ ਤਰਕਸ਼ੀਲਤਾ' ਸੀ। ਸੈਮੀਨਾਰ ਦੇ ਬੁਲਾਰੇ ਸ੍ਰੀ ਰਾਜਪਾਲ ਕੋਟਕਪੂਰਾ ਸਨ। ਵਿਚਾਰ ਚਰਚਾ ਵਿੱਚ ਜੋਨ ਇਕਾਈਆਂ ਦੇ ਕਾਫੀ ਆਗੂਆਂ ਨੇ ਹਿੱਸਾ ਲਿਆ। ਸਮੁੱਚਾ ਪ੍ਰਬੰਧ ਇਕਾਈ ਬਠਿੰਡਾ ਵੱਲੋਂ ਕੀਤਾ ਗਿਆ। ਸਟੇਜ ਸੰਚਾਲਨ ਬਲਦੇਵ ਸਿੰਘ ਬਠਿੰਡਾ ਨੇ ਕੀਤਾ। **ਸੈਮੀਨਾਰ** : 'ਜੋਤਿਸ਼ ਵਿਗਿਆਨਿਕ ਤੀਰ ਤੁੱਕਾ' ਵਿਸ਼ੇ ਤੇ ਸਰਕਾਰੀ ਸੀਨੀ. ਸੈਕੰਡਰੀ ਸਕੂਲ ਚੁੱਘੇ ਕਲਾਂ ਵਿਖੇ ਕੀਤਾ ਗਿਆ। ਜਿਸਦੇ ਮੁੱਖ ਬੁਲਾਰੇ ਸ੍. ਸੁਰਜੀਤ ਦੌਧਰ ਸਨ। ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਕੀਤਾ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਸਟਾਲ ਮਾ. ਗਿਆਨ ਸਿੰਘ, ਸ੍ਰੀ ਅਰਜਨ ਬਠਿੰਡਾ ਅਤੇ ਖਰਚਾ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਚੁੱਘੇ ਕਲਾਂ ਵੱਲੋਂ ਕੀਤਾ ਗਿਆ ਸੀ। ਕਲੱਬ ਵੱਲੋਂ ਇਸ ਮੌਕੇ ਸਕੂਲ ਦੇ ਵਿਦਿਆਰਥੀਆਂ ਦੇ ਕਲਾ ਮੁਕਾਬਲੇ ਕਰਵਾ ਕੇ ਜੇਤੂ ਵਿਦਿਆਰਥੀਆਂ ਨੂੰ ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ 'ਮੈਂ **ਨਾਸਤਿਕ** ਕਿਉਂ ਹਾਂ?' ਅਤੇ ਹੋਰ ਵਿਗਿਆਨਕ ਖੋਜਾਂ ਅਤੇ ਜੋਤਿਸ ਦੀ ਗੈਰ ਵਿਗਿਆਨਕਤਾ ਸਿੱਧ ਕਰਦੀਆਂ ਕਿਤਾਬਾਂ ਇਨਾਮ ਵਜੋਂ ਦਿੱਤੀਆਂ ਗਈਆਂ। ਕਲੱਬ ਦੇ

ਸਕੱਤਰ ਅਤੇ ਨੌਜਵਾਨ ਭਾਰਤ ਸਭਾ ਦੇ ਆਗੂ ਸ੍ਰ. ਕੁਲਵਿੰਦਰ ਸਿੰਘ ਬਿੱਟੂ ਚੁੱਘੇ ਕਲਾਂ ਅਤੇ ਸਕੂਲ ਮੁਖੀ ਵਜੋਂ ਸ੍ਰੀ ਜਨਕ ਰਾਜ ਸ਼ਰਮਾ ਜੀ ਨੇ ਸੰਬੋਧਨ ਕੀਤਾ ਅਤੇ ਤਰਕਸ਼ੀਲ ਸੁਸਾਇਟੀ ਅਤੇ ਕਲੱਬ ਦੇ ਪ੍ਰੋਗਰਾਮ ਦੀ ਸ਼ਲਾਘਾ ਕੀਤੀ।

ਨੌਜੁਆਨ ਮੰਚ ਰੋੜੀ ਢੰਡਾਲ (ਸਿਰਸਾ) ਵੱਲੋਂ ਇਕਾਈ ਕਾਲਿਆਂਵਾਲੀ ਦੇ ਸਹਿਯੋਗ ਨਾਲ ਕਰਵਾਏ ਪਲੇਠੇ ਪ੍ਰੋਗਰਾਮ ਤਰਕਸ਼ੀਲ ਮੇਲੇ ਵਿੱਚ ਇਕਾਈ ਬਠਿੰਡਾ ਦੇ ਜਥੇਬੰਦਕ ਮੁਖੀ ਰਾਮ ਸਿੰਘ ਨਿਰਮਾਣ ਨੇ ਵਿਗਿਆਨਕ ਅਤੇ ਤਰਕਸ਼ੀਲ ਵਿਚਾਰ ਦਰਸ਼ਕਾਂ ਨਾਲ ਸਾਂਝੇ ਕੀਤੇ।

**ਮੈਜਿਕ ਸ਼ੋਅ** : ਇਕਾਈ ਬਠਿੰਡਾ ਵੱਲੋਂ ਕਿਰਨ ਪਬਲਿਕ ਸਕੂਲ ਅਮਰਪੁਰਾ ਬਸਤੀ ਬਠਿੰਡਾ ਵਿਖੇ ਸੀਨੀਅਰ ਮੈਂਬਰ ਸੁਰਿੰਦਰ ਕੁਮਾਰ ਬਠਿੰਡਾ ਦੇ ਉੱਦਮ ਨਾਲ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਪ੍ਰੋਗਰਾਮ ਵਿੱਚ ਸ੍ਰ. ਰਣਧੀਰ ਗਿਲਪੱਤੀ ਸੀਨੀਅਰ ਮੈਂਬਰ ਇਕਾਈ ਬਠਿੰਡਾ ਨੇ ਤਰਕਸ਼ੀਲ ਵਿਚਾਰ ਸਾਂਝੇ ਕੀਤੇ। ਕੁਲਵੰਤ ਸਿੰਘ, ਸੁਰਿੰਦਰ ਕੁਮਾਰ ਨੇ ਮੈਜਿਕ ਸ਼ੋਅ ਪੇਸ਼ ਕੀਤਾ। ਮਾਸਟਰ ਗਿਆਨ ਸਿੰਘ ਹੋਰਾਂ ਨੇ ਸਾਹਿਤ ਸਟਾਲ ਲਾਈ।

ਬਠਿੰਡਾ ਫੌਜੀ ਛਾਉਣੀ (ਕੈਂਟ) ਵਿਖੇ ਫੌਜ ਦੇ ਤਕਨੀਕੀ ਵਿੰਗ ਵੱਲੋਂ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਦੇ ਪ੍ਰਬੰਧਕ ਕਮਾਂਡਰ ਅਫਸਰ ਸ੍ਰੀ ਨੈਨਸੀ ਮਹਾਜਨ ਜੀ ਵੱਲੋਂ ਵਧੀਆ ਪ੍ਰਬੰਧ ਕੀਤਾ ਗਿਆ। ਇਸ ਪੰਡਾਲ ਵਿੱਚ ਮੁਲਾਜਮਾਂ ਦੇ ਪਰਿਵਾਰਕ ਮੈਂਬਰ ਔਰਤਾਂ ਅਤੇ ਬਾਲਗ ਬੱਚੇ ਸ਼ਾਮਿਲ ਸਨ। ਪ੍ਰੋਗਰਾਮ ਦੇ ਮੁੱਖ ਮਹਿਮਾਨ ਮਿਸਜ ਮਹਾਜਨ ਸਨ। ਮੈਜਿਕ ਸ਼ੋਅ ਸੁਖਦੇਵ ਮਲੂਕਪੁਰੀ ਹੋਰਾਂ ਨੇ ਕੀਤਾ। ਤਰਕਸ਼ੀਲ ਵਿਚਾਰ (ਹਿੰਦੀ ਭਾਸ਼ਾ ਵਿੱਚ) ਭੂਰਾ ਸਿੰਘ ਮਹਿਮਾ ਸਰਜਾ ਨੇ ਰੱਖੇ। ਸਟੇਜ ਸੰਚਾਲਨ ਸ੍ਰੀ ਹਰਿੰਦਰ ਕੁਮਾਰ ਬਠਿੰਡਾ ਨੇ ਕੀਤਾ। ਪੁਸਤਕ ਸਟਾਲ ਮਾ. ਗਿਆਨ ਸਿੰਘ ਅਤੇ ਕੇਵਲ ਕ੍ਰਿਸ਼ਨ (ਮੀਡੀਆ ਮੁਖੀ) ਜੀ ਨੇ ਲਾਈ। ਪ੍ਰਬੰਧਕਾਂ ਵੱਲੋਂ ਸੁਸਾਇਟੀ ਨੂੰ ਮਾਇਕ ਸਹਾਇਤਾ ਵੀ ਦਿੱਤੀ ਗਈ। **ਰਾਮ ਸਿੰਘ ਨਿਰਮਾਣ**

**ਇਕਾਈ ਸਰਹਿੰਦ : ਸਕੂਲ ਵਿੱਚ ਸਮਾਗਮ** : ਪਿੰਡ ਸਾਨੀਪੁਰ ਵਿਖੇ ਹਾਈ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਪ੍ਰੋਗਰਾਮ ਦਾ ਆਗਾਜ਼ ਮਾਸਟਰ ਹਰਜੀਤ ਸਿੰਘ ਤਰਖਾਣ ਮਾਜਰਾ ਨੇ ਤਰਕਸ਼ੀਲ ਸੁਸਾਇਟੀ ਦੀ ਮੁੱਢਲੀ ਜਾਣਕਾਰੀ ਰਾਹੀਂ ਜਾਣਕਾਰੀ ਦਿੰਦਿਆ ਕੀਤਾ। ਹੈੱਡ ਮਾਸਟਰ ਬਲਦੇਵ ਸਿੰਘ ਨੇ ਆਈ ਟੀਮ ਦਾ ਧੰਨਵਾਦ ਕਰਦਿਆਂ ਵਿਦਿਆਰਥੀਆਂ ਨੂੰ ਤਰਕਸ਼ੀਲ ਸੋਚ ਦੇ ਧਾਰਨੀ ਬਣਨ ਦੀ ਅਪੀਲ ਕੀਤੀ। ਇਸ ਮੌਕੇ ਸੁਸਾਇਟੀ ਆਗੂ ਤੇ ਸਕੂਲੀ ਸਟਾਫ ਵਿੱਚੋਂ ਸਾਇੰਸ ਅਧਿਆਪਕ ਗੁਰਮੀਤ ਸਿੰਘ, ਸੁਖਦੀਪ ਹਿਸਾਬ ਅਧਿਆਪਕ ਗੁਰਸੇਵਕ ਸਾਨੀਪੁਰ, ਜਸਪ੍ਰੀਤ ਸਾਨੀਪੁਰ, ਮਨਦੀਪ ਸਿੰਘ ਮਾਜਰੀ ਤੇ ਸਮੂਹ ਸਟਾਫ ਤੇ ਵੱਡੀ ਗਿਣਤੀ ਵਿੱਚ ਵਿਦਿਆਰਥੀ ਹਾਜ਼ਰ ਸਨ।

**ਇਕਾਈ ਨੰਗਲ ਡੈਮ** : ਦਿਵਾਲੀ ਦੇ ਮੌਕੇ ਤੇ ਤਾਂਤਰਿਕਾਂ ਵੱਲੋਂ ਕੁੱਝ ਲੋਕਾਂ ਨੂੰ ਗੁੰਮਹਾਰ ਕਰਕੇ ਉਨ੍ਹਾਂ ਦੇ ਸ਼ਰੀਰਕ ਰੋਗ ਨੂੰ ਦੂਰ ਕਰਨ ਲਈ ਚੌਰਾਸਤਿਆ ਵਿੱਚ ਜਾਦੂ-ਟੂਣਾ ਕਰਵਾਇਆ ਜਾਂਦਾ ਹੈ। ਇਸ ਮੌਕੇ ਆਮ ਲੋਕਾਂ ਨੇ ਮਨ ਵਿੱਚ ਪਏ ਭਰਮ ਭੁਲੇਖਿਆਂ ਨੂੰ ਦੂਰ ਕਰਨ ਲਈ ਇਕਾਈ ਵੱਲੋਂ ਜਾਦੂ ਟੂਣਾ ਚੱਕ ਮੁਹਿੰਮ ਚਲਾਈ ਗਈ। ਨਯਾ ਨੰਗਲ ਅਤੇ ਨੰਗਲ ਟਾਊਨਸ਼ਿਪ ਦੇ ਵੱਖ-ਵੱਖ ਚੌਕਾਂ ਵਿੱਚੋਂ ਇਕਾਈ ਮੁੱਖੀ ਮਾ. ਗੁਰਨਾਮ ਸਿੰਘ ਦੀ ਅਗਵਾਈ ਵਿੱਚ ਟੂਣੇ ਚੱਕੇ ਗਏ। ਇਸ ਮੁਹਿੰਮ ਵਿੱਚ ਇਕਾਈ ਮੁੱਖੀ ਦੇ ਨਾਲ ਹਰਨੇਕ ਸਿੰਘ, ਸ੍ਰੀ ਰਕੇਸ਼ ਕੁਮਾਰ, ਕੁਲਦੀਪ ਚੰਦ, ਗੁਰਸ਼ਿੰਦਰ ਸ਼ੇਕਰ, ਰਾਮਪਾਲ ਪਾਲੀ ਪੇਂਟਰ ਅਤੇ ਬਹਾਦਰ ਸਿੰਘ ਨੇ ਸਾਥ ਦਿੱਤਾ।

**ਹਰਨੇਕ ਸਿੰਘ**

**ਇਕਾਈ ਭੀਖੀ : ਨਾਟਕ ਮੇਲਾ** : ਉੱਤਰੀ ਭਾਰਤ ਦੇ ਪਹਿਲੇ ਸਰੀਰ ਪ੍ਰਦਾਨੀ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ੭ਵਾਂ ਤਰਕਸ਼ੀਲ ਨਾਟਕ ਮੇਲਾ ਗੁਰਦੁਆਰਾ ਪਾਤਸ਼ਾਹੀ ਨੌਵੀਂ ਦੇ ਗਰਾਊਂਡ ਵਿਖੇ ਕਰਵਾਇਆ ਗਿਆ। ਇਸ ਨਾਟਕ ਮੇਲੇ ਦਾ ਉਦਘਾਟਨ ਸ੍ਰੀ ਗਿਆਨ ਚੰਦ ਸਿੰਗਲਾ (ਅਮਰੀਕਾ ਵਾਲੇ) ਨੇ ਸ਼ਮਾ ਰੋਸ਼ਨ ਕਰਕੇ ਕੀਤਾ। ਇਸ ਮੌਕੇ ਲੋਕਾਂ ਦੇ ਭਾਰੀ ਇਕੱਠ ਨੂੰ ਸੁਸਾਇਟੀ ਦੇ ਸੂਬਾ ਆਗੂ ਮਾਸਟਰ ਰਜਿੰਦਰ ਭਦੌੜ ਨੇ ਸੰਬੋਧਨ ਕੀਤਾ। ਇਸ ਮੇਲੇ ਵਿੱਚ ਤਾਂਤਰਿਕਾਂ, ਜੋਤਸ਼ੀਆਂ, ਪੁੱਛਾ ਦੇਣ ਵਾਲਿਆਂ ਤੇ ਸਾਧ ਬਾਬਿਆਂ ਨੂੰ ਕੋਈ ਗੈਬੀ ਸ਼ਕਤੀ ਦਿਖਾਉਣ ਲਈ ਖੁੱਲਾ ਚੈਲਿੰਜ ਦਿੱਤਾ ਗਿਆ ਸੀ। ਇਲਾਕੇ ਵਿੱਚ ਅਨਾਊਂਸਮੈਂਟ ਵੀ ਕੀਤੀ ਗਈ ਸੀ, ਪਰ ਪ੍ਰੋਗਰਾਮ ਦੇ ਅੰਤ ਤੱਕ ਇੰਨ੍ਹਾਂ ਲਈ ਰੱਖੀਆਂ ਰਾਖਵੀਆਂ ਕੁਰਸੀਆਂ ਖਾਲੀ ਪਈਆਂ ਰਹੀਆਂ। ਇਸ ਮੌਕੇ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਪੰਜਾਬ ਦੀ ਕਿਸਾਨੀ ਦੀਆਂ ਦਰਪੇਸ਼ ਸਮੱਸਿਆਵਾਂ ਨੂੰ ਦਰਸਾਉਂਦਾ ਨਾਟਕ 'ਇੱਕੋ ਰਾਹ ਸਵੱਲੜਾ' ਤੇ ਨਾਟਕ 'ਪ੍ਰੇਤ' ਦੀ ਸਫਲ ਪੇਸ਼ਕਾਰੀ ਕੀਤੀ ਗਈ। ਇਸ ਮੌਕੇ ਭਾਨੇ ਜਾਦੂਗਰ ਵੱਲੋਂ ਜਾਦੂ ਦੇ ਟ੍ਰਿਕ ਦਿਖਾਏ ਗਏ। ਇਸ ਸਮਾਗਮ ਦੌਰਾਨ ਸਕੂਲੀ ਬੱਚਿਆਂ ਨੇ ਦੇਸ਼ ਭਗਤੀ ਦੇ ਗੀਤ, ਕਵਿਤਾਵਾਂ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਇਸ ਮੌਕੇ ਤਰਕਸ਼ੀਲ ਇਕਾਈ ਭੀਖੀ ਦੇ ਆਗੂ ਦਿਨੇਸ਼ ਸੋਨੀ, ਕਪੂਰ ਚੰਦ, ਭਰਪੂਰ ਮੰਨਣ, ਜਸਪਾਲ ਅਤਲਾ, ਹਰਮੇਸ਼ ਮੱਤੀ, ਦਰਸ਼ਨ ਸਾਧਾ, ਹਰਭਜਨ ਬਾਬੇਕਾ, ਜੁਗਰਾਜ ਸਿੰਘ ਜੱਗੀ, ਬਲਕਾਰ ਅਤਲਾ, ਹਰਵਿੰਦਰ ਸਿੰਘ, ਟ੍ਰੈਕਟਰ ਯੂਨੀਅਨ ਦੇ ਪ੍ਰਧਾਨ ਸੁਖਦੀਪ ਚਾਹਿਲ, ਕੌਂਸਲਰ ਵਿਨੋਦ ਸਿੰਗਲਾ, ਮਨੋਜ ਸਿੰਗਲਾ ਆਦਿ ਹਾਜ਼ਰ ਸਨ। ਮੰਚ ਸੰਚਾਲਨ ਭੁਪਿੰਦਰ ਫੌਜੀ ਨੇ ਬਾਖੂਬੀ ਨਿਭਾਇਆ। **ਭੁਪਿੰਦਰ ਫੌਜੀ**

**ਇਕਾਈ ਰਾਮਪੁਰਾ ਫੂਲ** : ਸਥਾਨਕ ਸੇਵਾ ਸੰਮਤੀ ਭਵਨ ਵਿੱਚ 'ਤਰਕਸ਼ੀਲ ਜੀਵਨ ਜਾਂਚ' ਤੇ ਪ੍ਰੋਫੈਸਰ ਰਾਜਪਾਲ ਸਿੰਘ ਕੋਟਕਪੂਰਾ ਦੇ ਲੈਕਚਰ ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਪ੍ਰਧਾਨਗੀ ਮੰਡਲ ਵਿੱਚ ਸੁਸਾਇਟੀ ਦੇ ਸੂਬਾ ਜਥੇਬੰਦਕ ਮੁਖੀ ਰਜਿੰਦਰ ਭਦੌੜ, ਬਠਿੰਡਾ ਜੋਨ ਮੁਖੀ ਰਣਜੀਤ ਸਿੰਘ ਤੇ ਸਥਾਨਕ ਇਕਾਈ ਦੇ ਜਥੇਬੰਦਕ ਮੁਖੀ ਜਗਦੇਵ ਸਿੰਘ ਸ਼ਾਮਿਲ ਸਨ। ਸਟੇਜ ਦੀ ਜਿੰਮੇਵਾਰੀ ਸ. ਜੰਟਾ ਸਿੰਘ ਗਿੱਲ ਤੇ ਰਣਜੀਤ ਸਿੰਘ ਬਠਿੰਡਾ ਨੇ ਬਾਖੂਬੀ ਨਿਭਾਈ। ਸਾਰੇ ਦਰਸ਼ਕਾਂ ਜਿੰਨ੍ਹਾਂ ਵਿੱਚੋਂ ਔਰਤਾਂ ਦੀ ਸ਼ਮੂਲੀਅਤ ਵੀ ਗਿਨਣਯੋਗ ਸੀ ਨੇ ਵਿਚਾਰਾਂ ਨੂੰ ਬੜੇ ਧਿਆਨ ਨਾਲ ਸੁਣਿਆ। ਬਾਅਦ ਵਿੱਚ ਸਰੋਤਿਆਂ ਤੋਂ ਸ਼ੰਕਾ ਨਵਿਰਤੀ ਲਈ ਪ੍ਰਸ਼ਨ ਰੱਖਣ ਦੇ ਸਮੇਂ ਪ੍ਰੋ ਰਾਜਪਾਲ ਨੇ ਸਰੋਤਿਆਂ ਦੇ ਪ੍ਰਸ਼ਨਾਂ ਦੇ ਉੱਤਰ ਦਿੱਤੇ। ਪ੍ਰਸ਼ਨ ਕਰਨ ਵਾਲਿਆਂ ਵਿੱਚ ਕ੍ਰਿਸ਼ੀ ਵਿਗਿਆਨ ਕੇਂਦਰ ਮਾਨਸਾ ਦੇ ਮੁਖੀ ਡਾ. ਭਰਤ ਸਿੰਘ ਸਮੇਤ ਸਥਾਨਕ ਮੈਗਜੀਨ ਦੇ ਪਾਠਕ ਸ਼ਾਮਿਲ ਸਨ। ਸਰੋਤਿਆਂ ਵਿੱਚ ਪ੍ਰਿੰਸੀਪਲ ਸੰਜੀਵ ਗੋਇਲ, ਡਾ. ਭਰਤ ਸਿੰਘ, ਮਿਸਜ ਮਿਨਾਕਸ਼ੀ ਬਾਂਸਲ ਸਮਾਜ ਸੇਵੀ ਸਮੇਤ ਬਹੁਤ ਸਾਰੇ ਪਤਵੰਤੇ ਸ਼ਾਮਿਲ ਸਨ।

**ਸੁਰਿੰਦਰ ਕੁਮਾਰ (ਮੀਡੀਆ ਮੁਖੀ)**

**ਇਕਾਈ ਜੀਰਾ : ਤਰਕਸ਼ੀਲ ਨਾਟਕ ਮੇਲਾ** : 30 ਨਵੰਬਰ ਨੂੰ ਪਿੰਡ ਧੰਨਾ ਸ਼ਹੀਦ ਵਿਖੇ ਸ਼ਹੀਦ ਕਰਤਾਰ ਸਿੰਘ ਸਰਾਭਾ ਯੂਥ ਕਲੱਬ ਦੇ ਸਹਿਯੋਗ ਨਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸਦੀ ਸ਼ੁਰੂਆਤ ਰਛਪਾਲ ਸਿੰਘ ਖੇਤੀਬਾੜੀ ਅਫ਼ਸਰ ਜਿਲ੍ਹਾ ਬਰਨਾਲਾ ਵੱਲੋਂ ਰਿਬਨ ਕੱਟ

ਕੇ ਕੀਤੀ ਗਈ। ਉਪਰੰਤ ਵੇਦ ਪ੍ਰਕਾਸ਼ ਸੋਨੀ ਵੱਲੋਂ ਬੜੇ ਪ੍ਰਭਾਵਸ਼ਾਲੀ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਸਮਸ਼ੇਰ ਸੰਮਾ ਦੀ ਟੀਮ ਵੱਲੋਂ ਨਾਟਕ 'ਸਾੜ੍ਹਸਤੀ', 'ਅੰਨ੍ਹੀ ਗਲੀ ਦੇ ਮੋੜ ਤੇ' ਅਤੇ ਕੋਰਿਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਇਸ ਮੌਕੇ ਤਰਕਸ਼ੀਲ ਆਗੂ ਤੇ ਲੇਖਕ ਗੁਰਚਰਨ ਨੂਰਪੁਰ ਅਤੇ ਪ੍ਰਤਾਪ ਸਿੰਘ ਹੀਰਾ ਨੇ ਦਰਸ਼ਕਾਂ ਦੇ ਭਾਰੀ ਇਕੱਠ ਨੂੰ ਸੰਬੋਧਨ ਕੀਤਾ। ਇਕਾਈ ਮੁਖੀ ਪਰਮਜੀਤ ਬਰਾੜ ਅਤੇ ਅਜਮੇਰ ਸਿੰਘ ਇੱਟਾਂਵਾਲੀ ਵੱਲੋਂ ਪੁਸਤਕ ਪ੍ਰਦਰਸ਼ਨੀ ਲਾਈ ਗਈ। ਕਲੱਬ ਪ੍ਰਧਾਨ ਹਰਜੀਤ ਸਿੰਘ, ਮੋਹਨ ਸਿੰਘ, ਨਵਦੀਪ ਸਿੰਘ, ਮਨਜੀਤ ਸਿੰਘ, ਨਰਿੰਦਰ ਸਿੰਘ ਆਦਿ ਦਾ ਵਿਸ਼ੇਸ਼ ਯੋਗਦਾਨ ਰਿਹਾ। ਮੇਲੇ ਦੀ ਰਿਪੋਰਟ 3 ਦਸੰਬਰ ਨੂੰ ਜਲੰਧਰ ਦੂਰਦਰਸ਼ਨ ਦੇ ਪ੍ਰੋਗਰਾਮ ਸਰਗਰਮੀਆਂ ਵਿੱਚ ਵੀ ਦਿਖਾਈ ਗਈ। ਮੰਚ ਸੰਚਾਲਨ ਦੀ ਜਿੰਮੇਵਾਰੀ ਲਖਵੀਰ ਸਿੰਘ ਨੇ ਬਾਖੂਬੀ ਨਿਭਾਈ। ਇਸ ਮੌਕੇ ਹੋਰਾਂ ਤੋਂ ਇਲਾਵਾ ਤਰਸੇਮ ਸਿੰਘ, ਹਨੀ ਸ਼ਰਮਾ, ਸੰਦੀਪ ਸਿੰਘ, ਗੁਰਵਿੰਦਰ ਸਿੰਘ, ਲਵਪ੍ਰੀਤ ਸਿੰਘ, ਕੁਲਵਿੰਦਰ ਸਿੰਘ ਆਦਿ ਮੈਂਬਰ ਹਾਜਰ ਸਨ।

**ਲਵਪ੍ਰੀਤ ਸਿੰਘ ਫੇਰੋਕੇ ਇਕਾਈ ਲੁਧਿਆਣਾ : ਸਕੂਲਾਂ ਵਿੱਚ ਪ੍ਰੋਗਰਾਮ** : ਜ਼ੋਨ ਲੁਧਿਆਣਾ ਦੀ ਇਕਾਈ ਲੁਧਿਆਣਾ ਵੱਲੋਂ ਜੋਨ ਮੁਖੀ ਦਲਬੀਰ ਕਟਾਣੀ ਅਤੇ ਲੁਧਿਆਣਾ ਇਕਾਈ ਮੁਖੀ ਸਤੀਸ਼ ਕੁਮਾਰ, ਪ੍ਰਿੰਸੀਪਲ ਹਰਭਜਨ ਸਿੰਘ, ਮੋਹਣਜੀਤ ਥਰੀਕੇ ਮੈਂਬਰਾਂ ਨੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੇਖੇਵਾਲ, ਬਸਤੀ ਜੋਧੀਵਾਲ ਅਤੇ ਮਾਲਵਾ ਸੀਨੀਅਰ ਸੈਕੰਡਰੀ ਸਕੂਲ ਲੁਧਿਆਣਾ ਵਿਖੇ ਸਕੂਲਾਂ ਦੇ ਪ੍ਰਿੰਸੀਪਲਜ ਤੇ ਅਧਿਆਪਕਾਂ ਦੇ ਸਹਿਯੋਗ ਨਾਲ ਅੰਧਵਿਸ਼ਵਾਸ, ਜਾਦੂ-ਟੂਣੇ, ਵਹਿਮ ਭਰਮ ਪ੍ਰਤੀ ਜਾਗਰੂਕ ਕਰਨ ਸਬੰਧੀ ਪ੍ਰੋਗਰਾਮ ਦਿੱਤੇ ਗਏ। ਵਿਦਿਆਰਥੀਆਂ ਵੱਲੋਂ ਤਰਕਸ਼ੀਲ ਸਾਹਿਤ ਪੜ੍ਹਨ ਲਈ ਖ੍ਰੀਦਿਆ ਗਿਆ।

**ਸਤੀਸ਼ ਕੁਮਾਰ**

**ਸੰਗਰੂਰ ਇਕਾਈ : ਤਰਕਸ਼ੀਲ ਪ੍ਰੋਗਰਾਮ** : 17 ਨਵੰਬਰ 14 ਨੂੰ ਬੱਚਿਆਂ ਦਾ ਸੋਚਣ ਢੰਗ ਵਿਗਿਆਨਕ ਬਣਾਉਣ ਹਿੱਤ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸੰਗਰੂਰ ਵੱਲੋਂ ਸਸਸਸ ਘਾਬਦਾਂ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਪ੍ਰਿੰਸੀਪਲ ਸ੍ਰੀਮਤੀ ਨਿਰਮਲ ਗੁਪਤਾ ਵੱਲੋਂ ਸ਼ਮਾਂ ਰੋਸ਼ਨ ਕਰਨ ਉਪਰੰਤ ਹੋਈ। ਇਸ ਮੌਕੇ ਇਕਾਈ ਆਗੂ ਮਾਸਟਰ ਪਰਮਵੇਦ ਅਤੇ ਅਮਰੀਕ ਖੋਖਰ ਨੇ ਸੰਬੋਧਨ ਕੀਤਾ। ਤਰਕਸ਼ੀਲ ਆਗੂ ਚਮਕੌਰ ਸਿੰਘ ਨੇ ਜਾਦੂ ਸ਼ੋਅ ਕੀਤਾ। ਅੰਧ-ਵਿਸ਼ਵਾਸਾਂ ਤੇ ਰੂੜੀਵਾਦੀ ਵਿਚਾਰਾਂ ਦੀ ਦਲਦਲ ਵਿੱਚੋਂ ਨਿਕਲ ਕੇ ਵਿਗਿਆਨਕ ਵਿਚਾਰਾਂ ਦੀ ਰੋਸ਼ਨੀ ਵਿੱਚ ਆਉਣ ਦਾ ਸੁਨੇਹਾ ਦਿੱਤਾ। ਸਵਾਲ-ਜਵਾਬ ਸ਼ੈਸ਼ਨ ਵਿੱਚ ਲੈਕਚਰਾਰ ਗੁਰਜੰਟ ਸਿੰਘ, ਪੁਸ਼ਪਿੰਦਰ ਸਿੰਘ, ਬਿਕਰਮਜੀਤ ਸਿੰਘ, ਚਮਕੌਰ ਸਿੰਘ, ਨਵੀਨ ਮਿੱਤਲ, ਕਮਲੇਸ਼ ਕੌਰ, ਏਕਤਾ ਰਾਣੀ, ਤ੍ਰਿਪਦਮਨ ਕੌਰ, ਊਸ਼ਾ ਰਾਣੀ, ਬਿੰਨੀ ਮਿੱਤਲ, ਜਸਪ੍ਰੀਤ ਕੌਰ, ਜਸਪਾਲ ਕੌਰ, ਮਲਕੀਤ ਕੌਰ, ਸੁਖਵਿੰਦਰ ਕੌਰ, ਵਿਜੈ ਲਕਸ਼ਮੀ, ਕੁਸ਼ਮਲਤਾ, ਮੰਜੂ ਰਾਣੀ, ਸਵਰਾਜ ਰਾਣੀ ਅਧਿਆਪਕਾਂ ਨੇ ਭਾਗ ਲਿਆ। ਸਕੂਲ ਪ੍ਰਿੰਸੀਪਲ ਨੇ ਤਰਕਸ਼ੀਲ ਟੀਮ ਦਾ ਸਾਰਥਿਕ ਪ੍ਰੋਗਰਾਮ ਦੇਣ ਲਈ ਧੰਨਵਾਦ ਕਰਦਿਆਂ ਬੱਚਿਆਂ ਨੂੰ ਆਪਣਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣ ਦਾ ਸੁਨੇਹਾ ਦਿੱਤਾ। ਸਟੇਜ ਸੰਚਾਲਨ ਲੈਕਚਰਾਰ ਗੁਰਜੰਟ ਸਿੰਘ ਵਾਲੀਆਂ ਨੇ ਬਾਖੂਬੀ ਕੀਤਾ।
ਪਰਮਵੇਦ

**ਤਾਰਾ ਵਿਗਿਆਨ ਬਨਾਮ ਜੋਤਿਸ਼ ਵਿਸ਼ੇ ਤੇ ਗੋਸ਼ਟੀ** : 9 ਨਵੰਬਰ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸੰਗਰੂਰ ਵੱਲੋਂ ਜਥੇਬੰਦਕ ਵਿਭਾਗ ਦੇ ਮੁੱਖੀ ਮਾਸਟਰ ਪਰਮਵੇਦ ਦੀ ਪ੍ਰਧਾਨਗੀ ਹੇਠ 'ਤਾਰਾ ਵਿਗਿਆਨਕ ਬਨਾਮ ਜੋਤਿਸ਼' ਵਿਸ਼ੇ ਤੇ ਸਥਾਨਕ ਈਟਿੰਗ ਮਾਲ ਵਿਖੇ ਇੱਕ ਰੋਜ਼ਾ ਵਿਚਾਰ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਗੋਸ਼ਟੀ ਦੇ ਮੁੱਖ ਬੁਲਾਰੇ ਡਾ. ਅਵਤਾਰ ਸਿੰਘ ਢੀਂਡਸਾ ਨੇ ਤਾਰਾ ਵਿਗਿਆਨ ਬਨਾਮ ਜੋਤਿਸ਼ ਬਾਰੇ ਬੋਲਦਿਆਂ ਪੁਲਾੜ, ਬ੍ਰਹਿਮੰਡ, ਤਾਰਾ ਮੰਡਲ, ਸੂਰਜੀ ਪਰਿਵਾਰ ਤੇ ਧਰਤੀ ਬਾਰੇ ਭਰਪੂਰ ਜਾਣਕਾਰੀ ਦਿੰਦਿਆਂ ਕਿਹਾ ਕਿ ਜੋਤਿਸ਼ ਵਿਗਿਆਨ ਨਹੀਂ ਹੈ, ਇਹ ਇੱਕ ਗਿਆਨ ਹੈ। ਜਿਹੜਾ ਕਿ ਕੁੱਝ ਲੋਕਾਂ ਵੱਲੋਂ ਬੜੀ ਚਲਾਕੀ ਨਾਲ ਲੋਕਾਂ ਨੂੰ ਮੂਰਖ ਬਣਾ ਕੇ ਆਪਣੇ ਲਈ ਕਮਾਈ ਕਰਨ ਲਈ ਵਰਤਿਆ ਜਾ ਰਿਹਾ ਹੈ। ਭਾਰਤ ਦੇ ਮੰਗਲਯਾਨ ਵਰਗੀਆਂ ਮੁਹਿੰਮਾਂ ਨੇ ਮੰਗਲ ਗ੍ਰਹਿ ਦੀਆਂ ਮਾੜੀਆਂ ਤਰੰਗਾਂ ਨਾ ਹੋਣ ਦਾ ਸਬੂਤ ਦੇ ਦਿੱਤਾ ਹੈ। ਇਸ ਮੌਕੇ ਗੁਰਮੁਖ ਸਿੰਘ ਅਤੇ ਅਮਰੀਕ ਗਾਗਾ ਨੇ ਤਰਕਸ਼ੀਲ ਗੀਤਾਂ ਰਾਹੀਂ ਵਿਗਿਆਨਕ ਸੋਚ ਦਾ ਚਾਨਣ ਬਿਖੇਰਿਆ। ਤਰਕਸ਼ੀਲ ਆਗੂ ਲੈਕਚਰਾਰ ਕ੍ਰਿਸ਼ਨ ਸਿੰਘ ਨੇ ਸਮਾਗਮ ਵਿੱਚ ਸ਼ਾਮਿਲ ਸਾਰਿਆਂ ਦਾ ਧੰਨਵਾਦ ਕਰਦਿਆਂ ਇਸੇ ਤਰ੍ਹਾਂ ਸਹਿਯੋਗ ਦੇਣ ਦੀ ਆਸ ਪ੍ਰਗਟਾਈ। ਸਵਾਲ ਜਵਾਬ ਸੈਸ਼ਨ ਵਿੱਚ ਚਮਕੌਰ ਸਿੰਘ, ਰਾਹੁਲ ਕੁਮਾਰ, ਮਨਧੀਰ ਸਿੰਘ, ਅਮਰੀਕ ਸਿੰਘ ਖੋਖਰ, ਧਰਮਵੀਰ ਸਿੰਘ, ਸੁਖਦੇਵ ਸਿੰਘ ਸੇਖੋਂ, ਰਾਮ ਸਰੂਪ ਭਵਾਨੀਗੜ੍ਹ, ਗੁਰਪ੍ਰੀਤ ਸਿੰਘ ਲਾਡਬਨਜਾਰਾ, ਜਰਨੈਲ ਸਿੰਘ, ਕੁਲਵੰਤ ਸਿੰਘ, ਰਮੇਸ਼ ਭਵਾਨੀਗੜ੍ਹ, ਤਰਸੇਮ ਲਾਲ ਧੂਰੀ, ਤ੍ਰਿਲੋਕੀ ਨਾਥ, ਸਰਬਜੀਤ ਕੌਰ, ਅਕਵਿੰਦਰ ਕੌਰ, ਸ਼ੀਲਾ ਧੂਰੀ, ਸੁਨੀਤਾ ਰਾਣੀ ਆਦਿ ਨੇ ਭਾਗ ਲਿਆ।

**'ਤਰਕਸ਼ੀਲ ਸੱਭਿਆਚਾਰ' ਤੇ ਵਿਚਾਰ ਗੋਸ਼ਟੀ** : ਈਟਿੰਗ ਮਾਲ ਸੰਗਰੂਰ ਵਿਖੇ ਇਸ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਸ ਦੇ ਮੁੱਖ ਬੁਲਾਰੇ ਸਾਹਿਤ ਵਿਭਾਗ ਦੇ ਸੂਬਾ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਸਨ। ਇਸ ਮੌਕੇ ਸੁਰਜੀਤ ਭੱਠਲ, ਰਾਮ ਸਰੂਪ ਭਵਾਨੀਗੜ੍ਹ, ਅਮਰੀਕ ਗਾਗਾ ਨੇ ਤਰਕਸ਼ੀਲ ਗੀਤ ਪੇਸ਼ ਕੀਤੇ। ਸਵਾਲ-ਜਵਾਬ ਸੈਸ਼ਨ ਵਿੱਚ ਸਵਰਨਜੀਤ ਸਿੰਘ, ਮਨਧੀਰ ਸਿੰਘ, ਰਾਹੁਲ ਕੁਮਾਰ, ਵਰਿੰਦਰ ਕੁਮਾਰ, ਨਿਰਮਲ ਸਿੰਘ, ਕੁਲਵੰਤ ਸਿੰਘ, ਅਮਰੀਕ ਖੋਖਰ, ਚਮਕੌਰ ਸਿੰਘ, ਚਰਨਜੀਤ ਪਟਵਾਰੀ, ਧਰਮਵੀਰ, ਰਾਜ ਬਲਵਿੰਦਰ, ਸੁਖਦੇਵ ਧੂਰੀ, ਰਤਨ ਭੰਡਾਰੀ, ਜੁਝਾਰ ਲੌਂਗੋਵਾਲ, ਲਾਭ ਸਿੰਘ ਛਾਜਲਾ, ਦਾਤਾ ਸਿੰਘ ਨਮੋਲ, ਕੁਲਦੀਪ ਸਿੰਘ ਸੰਗਰੂਰ, ਗੁਰਪ੍ਰੀਤ ਕੌਰ, ਜਗਜੀਤ ਲੱਡਾ, ਨਿਰਮਲ ਸਿੰਘ, ਹਰਦੇਵ ਰਾਠੀ, ਮੇਜਰ ਸਿੰਘ ਨੇ ਭਾਗ ਲਿਆ। ਲੈਕਚਰਾਰ ਕ੍ਰਿਸ਼ਨ ਸਿੰਘ ਨੇ ਧੰਨਵਾਦ ਕੀਤਾ। **ਤਰਕਸ਼ੀਲਤਾ ਪ੍ਰੋਗਰਾਮ** : 12 ਨਵੰਬਰ 14 ਨੂੰ ਰਾਜ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨੀਲ ਕੋਠੀ ਸੰਗਰੂਰ ਵਿਖੇ ਇੱਕ ਸਿੱਖਿਆਦਾਇਕ ਤਰਕਸ਼ੀਲ ਸਮਾਗਮ ਪੇਸ਼ ਕੀਤਾ। ਸਮਾਗਮ ਦੀ ਸ਼ੁਰੂਆਤ ਇੰਚਾਰਜ ਪ੍ਰਿੰਸੀਪਲ ਮੇਵਾ ਸਿੰਘ ਵੱਲੋਂ ਸ਼ਮਾ ਰੋਸ਼ਨ ਕਰਨ ਉਪਰੰਤ ਹੋਈ। ਸਕੂਲ ਲੈਕਚਰਾਰ ਕੁਲਦੀਪ ਸਿੰਘ ਨੇ ਵੀ ਵਿਗਿਆਨਕ ਸੋਚ ਅਪਨਾਉਣ ਦਾ ਸੁਨੇਹਾ ਦਿੰਦਿਆਂ ਨਸ਼ੇ, ਮਾਦਾ-ਭਰੂਣ ਹੱਤਿਆ ਆਦਿ ਬਾਰੇ ਜਾਗਰੂਕ ਕੀਤਾ। ਤਰਕਸ਼ੀਲ ਆਗੂ ਸੁਰਜੀਤ ਸਿੰਘ ਭੱਠਲ ਨੇ ਤਰਕਸ਼ੀਲ ਗੀਤਾਂ ਰਾਹੀਂ ਵਿਗਿਆਨਕ ਵਿਚਾਰਾਂ ਦਾ ਚਾਨਣ ਵਿਖੇਰਿਆ। ਤਰਕਸ਼ੀਲ ਆਗੂ ਚਮਕੌਰ ਸਿੰਘ ਨੇ ਜਾਦੂ ਸ਼ੋਅ ਪੇਸ਼ ਕੀਤਾ। ਸਵਾਲ ਜਵਾਬ ਸੈਸ਼ਨ ਵਿੱਚ ਲੈਕਚਰਾਰ ਰਾਜੀਵ ਕੁਮਾਰ, ਗੁਰਮੇਲ ਸਿੰਘ, ਭੁਪਿੰਦਰ ਸਿੰਘ, ਗੁਰਚਰਨ ਸਿੰਘ ਪੇਧਨੀ, ਡਾ. ਗੁਰਮੀਤ ਸਿੰਘ, ਕੁਲਦੀਪ ਸਿੰਘ, ਸਰਬਜੀਤ ਕੌਰ, ਕੁਲਦੀਪ ਕੌਰ, ਰੋਜੀ ਆਦਿ ਅਧਿਆਪਕ ਸ਼ਾਮਿਲ ਹੋਏ। ਪ੍ਰੋਗਰਾਮ ਪ੍ਰਭਾਵਸ਼ਾਲੀ ਰਿਹਾ।

3 ਦਸੰਬਰ 2014 ਨੂੰ ਸਨਰਾਈਜ ਪਬਲਿਕ ਸਕੂਲ ਇੰਦਰਾ ਕਲੌਨੀ

ਸੰਗਰੂਰ ਵਿਖੇ ਇੱਕ ਸਿੱਖਿਆਦਾਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ। ਪ੍ਰੋਗਰਾਮ ਦੀ ਸ਼ੁਰੂਆਤ ਸਕੂਲ ਪ੍ਰਿੰਸੀਪਲ ਦਿਨੇਸ਼ ਖੰਨਾ ਵੱਲੋਂ ਸ਼ਮਾਂ ਰੋਸ਼ਨ ਕਰਨ ਉਪਰੰਤ ਹੋਈ। ਸਵਾਲ ਜਵਾਬ ਸ਼ੈਸ਼ਨ ਵਿੱਚ ਅਧਿਆਪਕਾਵਾਂ ਸੁਖਦੀਪ ਕੌਰ, ਸੋਨੀਆਂ ਨਾਗਪਾਲ, ਅਨੀਤਾ ਬਾਂਸਲ, ਮੋਨਿਕਾ ਰਾਣੀ, ਨੇਹਾ ਵਰਮਾ ਨੇ ਭਾਗ ਲਿਆ।

**ਸੁਰਜੀਤ ਭੱਠਲ**

**ਇਕਾਈ ਤਰਨਤਾਰਨ: ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ:** ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਬਾਠ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ, ਜਿਸ ਵਿੱਚ ਨਰਿੰਦਰ ਸਿੰਘ ਸੇਖਚੱਕ, ਰਜਵੰਤ ਸਿੰਘ ਬਾਗੜੀਆਂ ਅਤੇ ਹਰਜਿੰਦਰ ਸਿੰਘ ਰਾਜੋਕੇ ਨੇ ਸੰਬੋਧਨ ਕੀਤਾ। ਹੱਥ ਦੀ ਸਫਾਈ ਦੇ ਹੈਰਾਨੀਜਨਕ ਟ੍ਰਿਕਾਂ ਰਾਹੀਂ ਦੱਸਿਆ ਕਿ ਜਾਦੂ ਪਿੱਛੇ ਵਿਗਿਆਨ ਕਿਵੇਂ ਕੰਮ ਕਰਦਾ ਹੈ। ਇਸ ਮੌਕੇ ਪ੍ਰਿੰਸੀਪਲ ਮਹੇਸ਼ ਨਾਥ, ਲੈਕਚਰਾਰ ਕਰਮ ਸਿੰਘ, ਲੈਕਚਰਾਰ ਅਜਮੇਰ ਸਿੰਘ ਨੇ ਵੀ ਵਿਦਿਆਰਥੀਆਂ ਨੂੰ ਹਰ ਗੱਲ ਤਰਕ ਦੀ ਕਸੌਟੀ ਤੇ ਪਰਖਣ ਦੀ ਅਪੀਲ ਕੀਤੀ, ਇਸ ਮੌਕੇ ਸੀਨੀਅਰ ਸੈਕੰਡਰੀ ਸਕੂਲ ਅਤੇ ਐਲੀਮੈਂਟਰੀ ਸਕੂਲ ਦੇ ਸਮੂਹ ਅਧਿਆਪਕ ਮੌਜੂਦ ਸਨ।

**ਨਹਿਰੂ ਯੁਵਾ ਕੇਂਦਰ ਤਰਨਤਾਰਨ ਵਿਖੇ ਤਰਕਸ਼ੀਲ ਪ੍ਰੋਗਰਾਮ :** ਸਥਾਨਕ ਯੂਥ ਹੋਸਟਲ ਵਿਖੇ ਰਾਜ ਪੱਧਰੀ ਐਨ.ਵਾਈ.ਸੀ. ਦੇ ਸਿਖਲਾਈ ਕੈਂਪ ਦੌਰਾਨ ਪੰਜਾਬ ਭਰ ਦੇ ਵਾਲੰਟੀਅਰਾਂ ਨੂੰ ਸੰਬੋਧਨ ਕਰਦੇ ਹੋਏ ਰਜਵੰਤ ਸਿੰਘ ਬਾਗੜੀਆ ਨੇ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਅਤੇ ਵਿਗਿਆਨਕ ਸੋਚ ਨੂੰ ਅਪਨਾਉਣ ਦੀ ਅਪੀਲ ਕੀਤੀ। ਹੱਥ ਦੀ ਸਫਾਈ ਦੇ ਹੈਰਾਨੀਜਨਕ ਟ੍ਰਿਕ ਵਿਖਾਏ। ਵਾਲੰਟੀਅਰਾਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਤਸੱਲੀਬਖਸ਼ ਜਵਾਬ ਦਿੱਤੇ ਗਏ। ਇਸ ਮੌਕੇ ਤਰਨਤਾਰਨ ਦੇ ਯੂਥ ਕੋਆਰਡੀਨੇਟਰ ਬਿਕਰਮ ਸਿੰਘ ਗਿੱਲ, ਫਰੀਦਕੋਟ ਦੇ ਯੂਥ ਕੋਆਰਡੀਨੇਟਰ ਰਘਬੀਰ ਸਿੰਘ ਖਾਰਾ, ਗੁਰਪ੍ਰੀਤ ਸਿੰਘ ਕੱਦ ਗਿੱਲ, ਤਰਸੇਮ ਸਿੰਘ ਲਾਲੂ ਘੁੰਮਣ, ਮਾਸਟਰ ਤਸਵੀਰ ਸਿੰਘ ਨੇ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ।

ਵੱਖ-ਵੱਖ ਪਿੰਡਾਂ ਤੇ ਸ਼ਹਿਰਾਂ ਦੇ ਸਕੂਲਾਂ ਵਿੱਚ ਮਾਦਾ ਭਰੂਣ ਹੱਤਿਆ ਸੈਮੀਨਾਰਾਂ ਵਿੱਚ ਮੁੱਖ ਭੂਮਿਕਾ ਨਿਭਾਈ : ਨਹਿਰੂ ਯੁਵਾ ਕੇਂਦਰ ਤਰਨਤਾਰਨ ਵੱਲੋਂ ਮਾਦਾ ਭਰੂਣ ਹੱਤਿਆ ਵਿਰੋਧੀ ਸੈਮੀਨਾਰ ਇਲਾਕੇ ਭਰ ਦੇ ਪਿੰਡਾਂ ਤੇ ਸ਼ਹਿਰਾਂ ਵਿੱਚ ਕਰਵਾਏ ਗਏ। ਪਿੰਡ ਸ਼ੇਖਚੱਕ, ਬਾਗੜੀਆ, ਬਾਠ ਕਲਾਂ, ਬਾਠ ਖੁਰਦ, ਕੇਰ, ਪੱਖੋਕੇ, ਨੌਨੇ ਅਤੇ ਤਰਨਤਾਰਨ ਦੇ ਕਈ ਸਕੂਲਾਂ ਵਿੱਚ ਇੰਨ੍ਹਾਂ ਸੈਮੀਨਾਰਾਂ ਵਿੱਚ ਨਹਿਰੂ ਯੁਵਾ ਕੇਂਦਰ ਵੱਲੋਂ ਤਰਕਸ਼ੀਲ ਸੁਸਾਇਟੀ ਨੂੰ ਸੱਦਾ ਦਿੱਤਾ ਗਿਆ, ਇੰਨ੍ਹਾਂ ਪ੍ਰੋਗਰਾਮਾਂ ਵਿੱਚ ਤਰਕਸ਼ੀਲ ਆਗੂ ਨਰਿੰਦਰ ਸ਼ੇਖਚੱਕ, ਰਜਵੰਤ ਸਿੰਘ ਬਾਗੜੀਆ, ਮਾਸਟਰ ਤਸਵੀਰ ਸਿੰਘ, ਤਰਸੇਮ ਸਿੰਘ ਲਾਲੂ ਘੁੰਮਣ ਮੁੱਖ ਬੁਲਾਰੇ ਦੇ ਤੌਰ ਤੇ ਪਹੁੰਚੇ।

ਤਰਕ ਦੇ ਧਾਰਨੀ ਹਰਜਿੰਦਰ ਸਿੰਘ ਰਾਜੋਕੇ ਗਰੀਸ ਵਾਲਿਆਂ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਸਹਿਯੋਗ ਨਾਲ ਪਿੰਡ ਰਾਜੋਕੇ ਵਿਖੇ ਅੱਖਾਂ ਦਾ ਫਰੀ ਚੈਕਅੱਪ ਤੇ ਆਪ੍ਰੇਸ਼ਨ ਕੈਂਪ ਲਗਾਇਆ ਗਿਆ, ਜਿੱਥੇ 250 ਦੇ ਕਰੀਬ ਮਰੀਜਾਂ ਨੂੰ ਫਰੀ ਦਵਾਈਆਂ ਦਿੱਤੀਆਂ ਗਈਆਂ ਅਤੇ 18 ਮਰੀਜਾਂ ਦੀਆਂ ਅੱਖਾਂ ਦੇ ਆਪ੍ਰੇਸ਼ਨ ਕੀਤੇ ਗਏ।

**ਰਜਵੰਤ ਸਿੰਘ ਬਾਗੜੀਆ**

ਇਕਾਈ ਚੋਹਲਾ ਸਾਹਿਬ : ਦੇਸ਼ ਭਗਤ ਬਾਬਾ ਸੁੱਚਾ ਸਿੰਘ ਦੀ ਯਾਦ ਨੂੰ ਸਮਰਪਿਤ ਚੌਥਾ ਤਿੰਨ ਦਿਨਾਂ ਯਾਦਗਾਰੀ ਮੇਲਾ ਚੋਹਲਾ ਸਾਹਿਬ ਵਿਖੇ ਕਰਾਇਆ ਗਿਆ। ਮੇਲੇ ਦਾ ਦੂਸਰਾ ਦਿਨ ਤਰਕਸ਼ੀਲ ਸੁਸਾਇਟੀ ਦੇ ਨਾਂ ਰਿਹਾ। ਇਸ ਦਿਨ ਨਾਟਕ ਮੰਚ ਵੇਰਕਾ ਵੱਲੋਂ ਮਾਸਟਰ ਕੁਲਜੀਤ ਵੇਰਕਾ ਦੀ ਨਿਰਦੇਸ਼ਨਾ ਹੇਠ ਮਾਦਾ ਭਰੂਣ ਹੱਤਿਆ, ਨਸ਼ਾ ਅਤੇ ਅੰਧਵਿਸ਼ਵਾਸਾਂ ਤੇ ਅਧਾਰਿਤ ਨਾਟਕ ਅਤੇ ਕੋਰੀਓਗ੍ਰਾਫੀਆਂ ਦੀ ਸਫਲ ਪੇਸ਼ਕਾਰੀ ਕੀਤੀ ਗਈ। ਇਸ ਮੌਕੇ ਤਰਕਸ਼ੀਲ ਆਗੂ ਮੁਖਵਿੰਦਰ ਚੋਹਲਾ ਤੇ ਸੁਸਾਇਟੀ ਦੀ ਵਿਚਾਰਧਾਰਾ ਬਾਰੇ ਜਾਣਕਾਰੀ ਦਿੱਤੀ। ਇਸ ਮੌਕੇ ਤਰਕਸ਼ੀਲ ਆਗੂ ਰਜਵੰਤ ਸਿੰਘ ਬਾਗੜੀਆ ਨੇ ਹੱਥ ਦੀ ਸਫਾਈ ਦੇ ਹੈਰਾਨੀਜਨਕ ਟ੍ਰਿਕ ਵਿਖਾਏ ਅਤੇ ਇਸ ਮੌਕੇ ਮੁੱਖ ਮਹਿਮਾਨ ਜਿਲ੍ਹਾ ਪਲੈਨਿੰਗ ਬੋਰਡ ਦੇ ਚੇਅਰਮੈਨ ਰਵਿੰਦਰ ਸਿੰਘ ਬ੍ਰਹਮਪੁਰਾ, ਬਲਾਕ ਸੰਮਤੀ ਮੈਂਬਰ ਜਥੇਦਾਰ ਸਤਨਾਮ ਸਿੰਘ, ਕੈਪਟਨ ਸਵਰਨ ਸਿੰਘ, ਕਮੇਟੀ ਪ੍ਰਧਾਨ ਚਰਨਜੀਤ ਸਿੰਘ ਬਰਾੜ, ਮਾਸਟਰ ਦਲਜੀਤ ਸਿੰਘ ਲਾਲਪੁਰਾ, ਅਮਰੀਕ ਸਿੰਘ ਚੋਹਲਾ ਖੁਰਦ, ਹਰਜਸ ਪੰਨੂ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਤੋਂ ਸੁਖਵਿੰਦਰ ਸਿੰਘ ਖਾਰਾ, ਸੁਖਚੈਨ ਸਿੰਘ ਖਾਰਾ, ਕਾਮਰੇਡ ਗੁਰਦਰਸ਼ਨ ਸਿੰਘ, ਬਲਬੀਰ ਸਿੰਘ, ਮਾਸਟਰ ਬਲਬੀਰ ਸਿੰਘ ਪਰਵਾਨਾ ਆਦਿ ਹਾਜਰ ਸਨ।

**ਰਜਵੰਤ ਸਿੰਘ ਬਾਗੜੀਆ**

**ਇਕਾਈ ਗੋਪਾਲਪੁਰ : ਮੱਝ ਵਿੰਡ :** ਇਕਾਈ ਗੋਪਾਲਪੁਰ ਮੱਝਵਿੰਡ ਵੱਲੋਂ ਪਿੰਡ ਦੁਧਾਲਾ ਵਿਖੇ 'ਤਰਕਸ਼ੀਲਤਾ ਤੇ ਸਮਾਜ' ਵਿਸ਼ੇ ਤੇ ਸੈਮੀਨਾਰ ਆਯੋਜਿਤ ਕੀਤਾ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਥੇਬੰਦਕ ਮੁੱਖੀ ਮਾਸਟਰ ਰਜਿੰਦਰ ਭਦੌੜ ਮੁੱਖ ਬੁਲਾਰੇ ਦੇ ਤੌਰ ਤੇ ਪਹੁੰਚੇ। ਤਰਕਸ਼ੀਲ ਆਗੂ ਮੁਖਤਾਰ ਗੋਪਾਲਪੁਰਾ ਅਤੇ ਕਾਮਰੇਡ ਬਲਕਾਰ ਦੁਧਾਲਾ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਤਰਕਸ਼ੀਲ ਤਰਕਸ਼ੀਲ ਆਗੂ ਮੁਖਤਾਰ ਗੋਪਾਲਪੁਰਾ, ਲਖਵਿੰਦਰ ਗੋਪਾਲਪੁਰਾ, ਸ਼ਮਸ਼ੇਰ ਸਿੰਘ, ਕਾਮਰੇਡ ਪ੍ਰਕਾਸ਼, ਕਾਮਰੇਡ ਅਮਰੀਕ ਸਿੰਘ, ਧਰਮ ਸਿੰਘ, ਕਾਮਰੇਡ ਬਲਵਿੰਦਰ ਸਿੰਘ ਆਦਿ ਹਾਜਰ ਸਨ।

**ਇਕਾਈ ਗੁਰੂ ਹਰਸਹਾਏ : ਪੁਸਤਕਾਂ ਤੇ ਗੋਸ਼ਟੀ :** 8 ਅਪ੍ਰੈਲ ਨੂੰ ਤਰਕਸ਼ੀਲ ਚਿੰਤਕ ਹੇਮ ਰਾਜ ਸਟੈਨੋ ਦੀ ਪੁਸਤਕ 'ਆਤਮਵਾਦੀ ਭਟਕਣਾ ਤੇ ਪਦਾਰਥਵਾਦੀ ਸੱਚ' ਅਤੇ 20 ਜੁਲਾਈ ਨੂੰ ਡਾ. ਕਾਵੂਰ ਦੀ ਪੁਸਤਕ 'ਤੇ ਦੇਵ ਪੁਰਸ਼ ਹਾਰ ਗਏ' ਤੇ ਵਿਚਾਰ ਗੋਸ਼ਟੀ ਆਯੋਜਿਤ ਕੀਤੀ ਗਈ। ਇਕਾਈ ਮੁਖੀ ਅਸਿਸਟੈਂਟ ਪ੍ਰੋ. ਅਵਤਾਰ ਦੀਪ ਨੇ ਪਰਚੇ ਦੇ ਰੂਪ ਵਿੱਚ ਇਹਨਾਂ ਪੁਸਤਕਾਂ ਤੇ ਵਿਚਾਰ ਪ੍ਰਗਟਾਏ। ਹਾਜਰੀਨ ਵੱਲੋਂ ਉਠਾਏ ਗਏ ਸਵਾਲਾਂ ਦੇ ਜਵਾਬ ਦਿੱਤੇ ਗਏ। ਇਸ ਸਮੇਂ ਮਾ. ਪ੍ਰਵੀਨ ਜੰਡਵਾਲਾ, ਮਾ. ਜਗਜੀਤ ਚੁੱਘਾ, ਮਾ. ਮਨਜੀਤ ਸ਼ਰੀਹਵਾਲਾ, ਲਖਵਿੰਦਰ ਸਰੀਹਵਾਲਾ, ਰਣਜੀਤ ਮੋਰਾਂਵਾਲੀ, ਮਾ. ਦਿਨੇਸ਼, ਪ੍ਰਵੀਨ ਮੇਘਾ ਰਾਏ, ਜਸਵਿੰਦਰ ਗੁਰੂਹਰਸਹਾਏ ਸੁਖਚੈਨ ਸਿੰਘ ਚੱਕ ਸੈਦੋ, ਹਰਸਤਵਿੰਦਰ ਗੁਰੂਸਹਾਏ ਆਦਿ ਸਾਥੀਆਂ ਨੇ ਪੂਰਨ ਸਹਿਯੋਗ ਦਿੱਤਾ। ਬੇਰੁਜਗਾਰ ਨੈੱਟ ਯੂਨੀਅਨ ਦੀ ਜਲਾਲਾਬਾਦ ਵਿਖੇ ਆਯੋਜਿਤ ਰੈਲੀ ਨੂੰ ਸਹਿਯੋਗ ਦਿੱਤਾ ਗਿਆ। 28 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਦੇ ਜਨਮ ਦਿਹਾੜੇ ਤੇ ਹੁਸੈਨੀਵਾਲਾ (ਫਿਰੋਜ਼ਪੁਰ) ਵਿਖੇ ਪੁਸਤਕ ਤੇ ਪੋਸਟਰ ਪ੍ਰਦਰਸ਼ਨੀ ਲਾਈ ਗਈ। ਸ਼ਹੀਦ ਭਗਤ ਸਿੰਘ ਦੇ ਚੋਣਵੇਂ ਵਿਚਾਰਾਂ ਨੂੰ ਦਰਸਾਉਂਦਾ ਇੱਕ ਪਰਚਾ ਵੰਡ ਕੇ ਅਤੇ ਲੋਕ ਪੱਖੀ ਨਾਹਰਿਆਂ ਰਾਹੀਂ ਸ਼ਹੀਦੀ ਸਥਲ ਤੇ ਪੁੱਜ ਕੇ ਸ਼ਰਧਾਂਜਲੀ ਭੇਟ ਕਰਦਿਆਂ ਸ਼ਹੀਦਾਂ ਦੇ ਵਿਚਾਰ ਲੋਕਾਂ ਤੱਕ ਪਹੁੰਚਾਉਣ ਦਾ ਪ੍ਰਣ ਲਿਆ ਗਿਆ।

**ਅਵਤਾਰ ਦੀਪ (ਇਕਾਈ ਮੁਖੀ)**

13 ਅਕਤੂਬਰ 2014 : ਜ਼ੋਨ ਜਲੰਧਰ ਇਕਾਈ ਟਿੱਬਾ ਵੱਲੋਂ ਸਰਕਾਰੀ ਸਕੂਲ ਤਲਵੰਡੀ ਚੌਧਰੀਆਂ ਤੇ ਪਰਮਪੁਰਾ ਅਤੇ ਸੁਰਿੰਦਰ ਸਿੰਘ ਅਰਮਾਨ ਹਾਈ ਸਕੂਲ ਮੰਗੂਪੁਰ ਵਿਖੇ ਤਰਕਸ਼ੀਲ ਸਾਹਿਤ ਵੈਨ ਦਾ ਪ੍ਰੋਗਰਾਮ ਹੋਇਆ। ਜਾਦੂ ਦੇ ਖੇਲ ਜਸਵੀਰ ਸੋਨੀ ਨੇ ਦਿਖਾਏ। ਮਾਸਟਰ ਸੁਰਜੀਤ, ਜਸਵੀਰ ਸਿੰਘ, ਰਾਮ ਸਿੰਘ ਤੇ ਕਰਨੈਲ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ।

14 ਅਕਤੂਬਰ 2014 : ਸਰਕਾਰੀ ਹਾਈ ਸਕੂਲ ਸੈਦਪੁਰ ਤੇ ਬੁੜੇਵਾਲ ਵਿਖੇ ਸਾਹਿਤ ਵੈਨ ਵਿਦਿਆਰਥੀਆਂ ਦੇ ਰੂ-ਬ-ਰੂ ਹੋਈ। ਮਾਸਟਰ ਸੁਰਜੀਤ ਸਿੰਘ, ਜਸਵੀਰ, ਰਾਮ ਸਿੰਘ, ਬੇਅੰਤ ਸਿੰਘ ਤੇ ਜਸਵੀਰ ਸੋਨੀ ਨੇ ਸਹਿਯੋਗ ਦਿੱਤਾ।

15 ਅਕਤੂਬਰ 2014 : ਸਰਕਾਰੀ ਹਾਈ ਸਕੂਲ ਹੁਸੈਨਪੁਰ ਵਿਖੇ ਵੈਨ ਦਾ ਪ੍ਰੋਗਰਾਮ ਹੋਇਆ, ਮਾਸਟਰ ਮਨਜੀਤ ਸਿੰਘ, ਧਰਮਪਾਲ ਤੇ ਅਸ਼ਵਨੀ ਕੁਮਾਰ ਨੇ ਭਰਵਾਂ ਸਹਿਯੋਗ ਦਿੱਤਾ। ਸਾਹਿਤ ਵੈਨ ਮੇਨ ਬਜ਼ਾਰ ਸੈਦਪੁਰ ਤੇ ਬੱਸ ਸਟੈਂਡ ਟਿੱਬਾ ਵਿਖੇ ਵੀ ਰੁਕੀ। ਜਾਦੂ ਦੇ ਖੇਲ ਜਸਵੀਰ ਸੋਨੀ ਨੇ ਦਿਖਾਏ। ਟਿੱਬਾ ਇਕਾਈ ਵੱਲੋਂ ਵੈਨ ਲਈ ਦੋ ਹਜ਼ਾਰ ਰੁਪਏ ਸਹਾਇਤਾ ਵੀ ਦਿੱਤੀ ਗਈ।

16 ਅਕਤੂਬਰ 2014 : ਸਰਕਾਰੀ ਸੀਨੀ. ਸੈਕੰ. ਸਕੂਲ ਫੱਤੂ ਢੀਂਗਾ ਤੇ ਮਿਡਲ ਸਕੂਲ ਕ੍ਰਿਸ਼ਨ ਸਿੰਘ ਵਾਲਾ ਵਿਖੇ ਤਰਕਸ਼ੀਲ ਸਾਹਿਤ ਵੈਨ ਗਈ। ਜਸਵੀਰ ਸੋਨੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਮਾਸਟਰ ਸੁਰਜੀਤ ਸਿੰਘ ਆਦਿ ਤਰਕਸ਼ੀਲ ਕਾਰਕੁੰਨਾਂ ਦਾ ਸਹਿਯੋਗ ਪ੍ਰੰਸ਼ਸਾਯੋਗ ਸੀ।

17 ਅਕਤੂਬਰ 2014 : ਇਕਾਈ ਬੁਲੋਵਾਲ ਵੱਲੋਂ ਸੈਣੀ ਬਾਰ ਕਾਲਜ, ਬੁਲੋਵਾਲ ਵਿਖੇ ਸਾਹਿਤ ਵੈਨ ਦਾ ਪ੍ਰੋਗਰਾਮ ਕਰਵਾਇਆ। ਮਦਨ ਲਾਲ ਤੇ ਜਸਵੀਰ ਸੋਨੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਜਾਦੂ ਦੇ ਖੇਲ ਮਿਸਤਰੀ ਬਲਵਿੰਦਰ ਸਿੰਘ ਨੇ ਦਿਖਾਏ। ਗੁਰਪਾਲ ਸਿੰਘ, ਜਸਵੀਰ ਸਿੰਘ ਤੇ ਕਾਲਜ ਦੀ ਮੈਨੇਜਮੈਂਟ ਨੇ ਸਹਿਯੋਗ ਦਿੱਤਾ।

18 ਅਕਤੂਬਰ 2014 : ਸੈਕੰਡਰੀ ਸਕੂਲ ਢੱਡਾ ਫਤਿਹ ਸਿੰਘ ਵਾਲਾ ਤੇ ਬਹੁ ਤਕਨੀਕੀ ਕਾਲਜ ਲੁਹਾਰਾ ਤੇ ਹਾਈ ਸਕੂਲ ਨੈਣੋਵਾਲ ਵਿਖੇ ਸਾਹਿਤ ਵੈਨ ਦੇ ਸਮਾਗਮ ਹੋਏ। ਜਾਦੂ ਦੇ ਖੇਲ ਬਲਵਿੰਦਰ ਸਿੰਘ ਨੇ ਵਿਖਾਏ ਤੇ ਜਸਵੀਰ ਸੋਨੀ ਨੇ ਸੰਬੋਧਨ ਕੀਤਾ। ਪ੍ਰੋਗਰਾਮਾਂ ਦੀ ਸਫਲਤਾ ਲਈ ਮਾਸਟਰ ਮਦਨ ਲਾਲ, ਮਿਸਤਰੀ ਬਲਵਿੰਦਰ ਸਿੰਘ, ਅਸ਼ੋਕ ਕੁਮਾਰ ਤੇ ਬੇਅੰਤ ਸਿੰਘ ਨੇ ਵੀ ਸਰਾਹੁਣਯੋਗ ਰੋਲ ਅਦਾ ਕੀਤਾ।

19 ਅਕਤੂਬਰ 2014 : ਬੁਲੋਵਾਲ ਇਕਾਈ ਦੀ ਅਗਵਾਈ ਵਿੱਚ ਸਾਹਿਤ ਵੈਨ ਬੱਸ ਅੱਡੇ 'ਤੇ ਅਤੇ ਬਾਅਦ ਦੁਪਹਿਰ ਨੰਦਾ ਚੋਰ ਵਿਖੇ ਲਗਾਈ। ਸ਼ਾਮ ਨੂੰ ਵੈਨ ਭੂੰਗਾ ਬੱਸ ਅੱਡੇ ਤੇ ਰੁਕੀ। ਜਿੱਥੇ ਭੂੰਗਾ ਇਕਾਈ ਦੇ ਆਗੂ ਮਾਸਟਰ ਭੁਪਿੰਦਰ ਸਿੰਘ, ਮਾਸਟਰ ਸੁਖਜੀਤ ਸਿੰਘ ਨੇ ਡਿਊਟੀ ਨਿਭਾਈ।

20 ਅਕਤੂਬਰ 2014 : ਇਕਾਈ ਭੰਗੂ ਦੀ ਅਗਵਾਈ 'ਚ ਸੈਕੰਡਰੀ ਸਕੂਲ ਭੰਗੂ ਵਿਖੇ ਸਾਹਿਤ ਵੈਨ ਵਿਦਿਆਰਥੀਆਂ ਦੇ ਰੂ-ਬ-ਰੂ ਹੋਈ। ਜਸਵੀਰ ਸੋਨੀ ਤੇ ਮਾਸਟਰ ਸੁਖਜੀਤ ਨੇ ਸੰਬੋਧਨ ਤੇ ਮੈਜਿਕ ਦਾ ਪ੍ਰੋਗਰਾਮ ਦਿੱਤਾ। ਭੁਪਿੰਦਰ ਸਿੰਘ, ਸੁਖਜੀਤ ਤੇ ਬੇਅੰਤ ਸਿੰਘ ਨੇ ਸਕੂਲ ਸਟਾਫ਼ ਸਮੇਤ ਪ੍ਰੋਗਰਾਮ ਦਾ ਸਫ਼ਲਤਾ ਲਈ ਯੋਗਦਾਨ ਪਾਇਆ।

21 ਅਕਤੂਬਰ 2014 : ਇਕਾਈ ਭੂੰਗਾ ਰਾਹੀਂ ਸੈਕੰਡਰੀ ਸਕੂਲ ਨੂਰਪੁਰ, ਪਿੰਡ ਪੰਡੋਰੀ ਅਟਵਾਲ ਤੇ ਤਲਵੰਡੀ ਜੱਟਾਂ ਵਿਖੇ ਪ੍ਰੋਗਰਾਮ ਪੇਸ਼ ਕੀਤੇ। ਜਸਵੀਰ ਸੋਨੀ ਨੇ ਸੰਬੋਧਨ ਕੀਤਾ ਤੇ ਜਾਦੂ ਦੇ ਖੇਲ ਮਾਸਟਰ ਸੁਖਜੀਤ ਨੇ ਦਿਖਾਏ। ਭੁਪਿੰਦਰ ਸਿੰਘ ਤੇ ਸੁਖਦੀਪ ਦਾ ਸਹਿਯੋਗ ਵੀ ਪ੍ਰਸ਼ੰਸਾ ਯੋਗ ਸੀ।

22 ਅਕਤੂਬਰ 2014 : ਸਰਮਾਸ਼ਲ ਸੈਕੰਡਰੀ ਸਕੂਲ ਭਲਿਆਲਾ ਵਿਖੇ ਤਰਕਸ਼ੀਲ ਸਾਹਿਗਤ ਵੈਨ ਵਿਦਿਆਰਥੀਆਂ ਦੇ ਰੂ-ਬ-ਰੂ ਹੋਈ। ਮਾਸਟਰ ਸੁਖਜੀਤ ਨੇ ਜਾਦੂ ਦੇ ਖੇਲ ਵਿਖਾਏ। ਸੰਬੋਧਨ ਜਸਵੀਰ ਸੋਨੀ ਨੇ ਕੀਤਾ। ਸ਼ਾਮ ਨੂੰ ਵੈਨ ਲੀਲਾ ਨਲੋਆ ਪਿੰਡ ਵਾਸੀਆਂ ਦੇ ਰੂ-ਬ-ਰੂ ਹੋਈ। ਮਾਸਟਰ ਸੁਖਜੀਤ ਭੁਪਿੰਦਰ ਸਿੰਘ ਤੇ ਬਿੱਟੂ ਤਲਵੰਡੀ ਜੱਟਾਂ ਦਾ ਸਹਿਯੋਗ ਵੀ ਨਾਲ ਰਿਹਾ।

25 ਅਕਤੂਬਰ 2014 : ਇਕਾਈ ਫਗਵਾੜਾ ਦੀ ਅਗਵਾਈ 'ਚ ਗੁਰੂ ਹਰਿ ਰਾਏ ਸੈਕੰਡਰੀ ਸਕੂਲ ਦੁਸਾਂਝ ਕਲਾਂ ਤੇ ਸੈਕੰਡਰੀ ਸਕੂਲ ਲੜਕੀਆਂ ਵਿਖੇ ਪ੍ਰੋਗਰਾਮ ਹੋਇਆ। ਜਿਸ ਵਿੱਚ ਜਸਵਿੰਦਰ ਪਟਵਾਰੀ ਨੇ ਸੰਬੋਧਨ ਕੀਤਾ। ਜਾਦੂ ਦੇ ਖੇਲ ਜਸਵੀਰ ਸੋਨੀ ਨੇ ਵਿਖਾਏ। ਸ਼ਾਮ ਨੂੰ ਬੱਸ ਸਟੈਂਡ ਦੁਸਾਂਝ ਕਲਾਂ ਤੇ ਪਿੰਡ ਪੱਦੀ ਜਾਗੀਰ ਸਿੰਘ ਵਿਖੇ ਲੋਕਾਂ ਦੇ ਰੂ-ਬ-ਰੂ ਹੋਈ। ਪ੍ਰੋਗਰਾਮ ਦੀ ਸਫਲਤਾ ਲਈ ਸੁਰਿੰਦਰ ਪਾਲ, ਸੁਰਿੰਦਰ ਦੁਸਾਂਝ ਤੇ ਚਰਨ ਦਾਸ ਨੇ ਭਰਵਾਂ ਯੋਗਦਾਨ ਦਿੱਤਾ।

26 ਅਕਤੂਬਰ 2014 : ਇਕਾਈ ਫਗਵਾੜਾ ਦੀ ਅਗਵਾਈ 'ਚ ਪਿੰਡ ਨੰਗਲ ਮਾਝਾ, ਕਿਸ਼ਨਪੁਰਾ ਤੇ ਮਾਧੋਪੁਰ ਵਿਖੇ ਸਾਹਿਤ ਵੈਨ ਦੇ ਪ੍ਰੋਗਰਾਮ ਹੋਏ। ਜਾਦੂ ਦੇ ਖੇਲ ਜਸਵੀਰ

ਸੋਨੀ ਨੇ ਵਿਖਾਏ। ਜਸਵਿੰਦਰ ਪਟਵਾਰੀ ਤੇ ਸੁਖਦੇਵ ਫਗਵਾੜਾ ਨੇ ਸੰਬੋਧਨ ਕੀਤਾ।

27 ਅਕਤੂਬਰ 2014 : ਕਾਲਜ ਆਫ ਇੰਜਨੀਅਰਿੰਗ ਫਗਵਾੜਾ ਵਿਖੇ ਸਾਹਿਤ ਵੈਨ ਦਾ ਪ੍ਰੋਗਰਾਮ ਹੋਇਆ। ਫਿਰ ਵੈਨ ਨਰਸਿੰਗ ਕਾਲਜ ਫਗਵਾੜਾ ਗਈ। ਸ਼ਾਮ ਨੂੰ ਵੈਨ ਪਿੰਡ ਕਮਾਲਪੁਰਾ ਨਸ਼ਾ ਵਿਰੋਧੀ ਮੁਹਿੰਮ ਤਹਿਤ ਰੁਕੀ। ਪ੍ਰੋਗਰਾਮ ਦੀ ਸਫਲਤਾ ਲਈ ਜ਼ੋਨ ਆਗੂਆਂ ਤੋਂ ਇਲਾਵਾ ਸੁਰਿੰਦਰਪਾਲ ਪੱਦੀ, ਜਗੀਰ ਚਰਨਦਾਸ, ਸੁਰਿੰਦਰਪਾਲ, ਗਿਆਨ ਚੰਦ ਨੇ ਸਹਿਯੋਗ ਦਿੱਤਾ।

28 ਅਕਤੂਬਰ 2014 : ਕਮਲਾ ਨਹਿਰੂ ਕਾਲਜ ਫਗਵਾੜਾ ਵਿਖੇ ਹੋਏ ਪ੍ਰੋਗਰਾਮ ਵਿੱਚ ਜਸਵੀਰ ਸੋਨੀ ਸੁਖਦੇਵ ਫਗਵਾੜਾ ਤੇ ਜਸਵਿੰਦਰ ਪਟਵਾਰੀ ਦੀ ਸ਼ਮੂਲੀਅਤ ਰਹੀ। ਬੇਅੰਤ ਸਿੰਘ, ਗਿਆਨ ਚੰਦ ਆਦਿ ਮੈਂਬਰਾਂ ਨੇ ਜਿੰਮੇਵਾਰੀ ਨਾਲ ਡਿਊਟੀ ਨਿਭਾਈ।

29 ਅਕਤੂਬਰ 2014 : ਜਲੰਧਰ ਇਕਾਈ ਦੀ ਅਗਵਾਈ 'ਚ ਸੇਂਟ ਸੋਲਜ਼ਰ ਸਕੂਲ, ਜਿਲਾ ਸਿੱਖਿਆ ਸਿਖਲਾਈ ਸੰਸਥਾ, ਰਾਮਪੁਰ ਲੋਹੀਆਂ ਵਿਖੇ ਵਿਦਿਆਰਥੀ ਤੇ ਅਧਿਆਪਕਾਂ ਦੇ ਸੈਮੀਨਾਰ ਵਿੱਚ ਪ੍ਰੋਗਰਾਮ ਕੀਤਾ। ਜਿਸ ਵਿੱਚ ਰਾਜੂ ਸੋਨੀ, ਜਰਨੈਲ ਸਿੰਘ, ਵਿਸ਼ਵਾਮਿੱਤਰ ਤੇ ਬੇਅੰਤ ਸਿੰਘ ਨੇ ਡਿਊਟੀ ਨਿਭਾਈ।

30 ਅਕਤੂਬਰ 2014 : ਸਰਕਾਰੀ ਸੈਕੰਡਰੀ ਸਕੂਲ ਲੜਕੀਆਂ ਜਲੰਧਰ ਵਿਖੇ ਸਾਹਿਤ ਵੈਨ ਦਾ ਪ੍ਰੋਗਰਾਮ ਹੋਇਆ ਤੇ ਬਾਅਦ ਦੁਪਹਿਰ ਵੈਨ ਦੇਸ਼ ਭਗਤ ਯਾਦਗਾਰ ਹਾਲ ਵਿਖੇ ਰੁਕੀ। ਰਾਜੂ ਸੋਨੀ, ਜਸਵੀਰ ਸੋਨੀ ਨੇ ਸੰਬੋਧਨ ਕੀਤਾ।

31 ਅਕਤੂਬਰ 2014 : ਤਰਕਸ਼ੀਲ ਸਾਹਿਤ ਵੈਨ ਭਗਤ ਸਿੰਘ ਯਾਦਗਾਰੀ ਹਾਲ ਜਲੰਧਰ ਵਿਖੇ ਰੁਕੀ। ਗੁਰਪ੍ਰੀਤ ਭਦੌੜ ਤੇ ਰਾਜਿੰਦਰ ਭਦੌੜ ਨੇ ਵੈਨ ਨਾਲ ਡਿਊਟੀ ਦਿੱਤੀ।

3 ਨਵੰਬਰ 2014 : ਇਕਾਈ ਟਾਂਡਾ ਸਰਾਂ ਵੱਲੋਂ ਸੈਕੰਡਰੀ ਸਕੂਲ ਲੜਕੀਆਂ ਵਿਖੇ ਪ੍ਰੋਗਰਾਮ ਪੇਸ਼ ਕੀਤਾ। ਜਸਵੀਰ ਸੋਨੀ, ਦਿਲਬਾਗ ਸਿੰਘ, ਵਿਜੇ ਕੁਮਾਰ, ਪਰਮਜੀਤ ਸਿੰਘ ਦਾ ਸਹਿਯੋਗ ਪ੍ਰਮੁੱਖ ਰਿਹਾ। ਸ਼ਾਮ ਨੂੰ ਵੈਨ ਭੋਗਪੁਰ ਬਾਜ਼ਾਰ ਵਿਖੇ ਰੁਕੀ।

4 ਨਵੰਬਰ 2014 : ਸੈਕੰਡਰੀ ਸਕੂਲ ਕਰਾੜੀ ਤੇ ਸੈਕੰਡਰੀ ਸਕੂਲ ਬਿਆਸ ਵਿਖੇ ਪ੍ਰੋਗਰਾਮ ਪੇਸ਼ ਕੀਤੇ। ਜਾਦੂ ਦੇ ਖੇਲ ਜਸਵੀਰ ਸੋਨੀ ਨੇ ਵਿਖਾਏ। ਸ਼ਾਮ ਨੂੰ ਵੈਨ ਪਿੰਡ ਖੰਡਿਆਲਾ ਵਿਖੇ ਲੋਕਾਂ ਦੇ ਰੂ-ਬ-ਰੂ ਹੋਈ। ਰਾਮ ਲੁਭਾਇਆ ਨੇ ਜਾਦੂ ਦੇ ਟ੍ਰਿਕ ਵਿਖਾਏ। ਗੁਰਮੁੱਖ ਸਿੰਘ, ਡਾ. ਦੀਦਾਰ ਸਿੰਘ, ਅਮਨਦੀਪ, ਗਗਨਦੀਪ ਤੇ ਬੇਅੰਤ ਸਮੇਤ ਖਡਿਆਲ ਪਿੰਡ ਦੇ ਮਾਸਟਰ ਸਰੂਪ ਸਿੰਘ ਤੇ ਗ੍ਰਾਮ ਪੰਚਾਇਤ ਦਾ ਭਰਵਾਂ ਸਹਿਯੋਗ ਰਿਹਾ।

5 ਨਵੰਬਰ 2014 : ਡੀ.ਏ.ਵੀ. ਸਕੂਲ ਟਾਂਡਾ ਤੇ ਪਿੰਡ ਸੀਕਰੀ ਵਿਖੇ ਤਰਕਸ਼ੀਲ ਪ੍ਰੋਗਰਾਮ ਹੋਏ। ਗੁਰਮੁਖ ਸਿੰਘ, ਬਲਵਿੰਦਰ ਸਿੰਘ ਪਿੰਡ ਦੇ ਨੰਬਰਦਾਰ ਤੇ ਪੰਚਾਇਤ ਦਾ ਭਰਵਾਂ ਸਹਿਯੋਗ ਰਿਹਾ।

6 ਨਵੰਬਰ 2014 : ਮੁੱਖ ਬਾਜ਼ਾਰ ਅੱਡਾ ਸਰਾਂ ਵਿਖੇ ਤਰਕਸ਼ੀਲ ਸਾਹਿਤ ਵੈਨ ਦਾ ਪ੍ਰੋਗਰਾਮ ਕੀਤਾ ਗਿਆ। ਰਾਮ ਲੁਭਾਇਆ ਨੇ ਜਾਦੂ ਦੇ ਖੇਲ ਵਿਖਾਏ। ਜਸਵੀਰ ਸੋਨੀ ਨੇ ਸੰਬੋਧਨ ਕੀਤਾ। ਸੰਤੋਖ ਸਿੰਘ, ਸੁਰਿੰਦਰ, ਗੁਰਮੁਖ ਸਿੰਘ ਤੇ ਬੇਅੰਤ ਦਾ ਸਹਿਯੋਗ ਵੀ ਰਿਹਾ।

7 ਨਵੰਬਰ 2014 : ਇਕਾਈ ਟਾਂਡਾ ਰਾਹੀਂ ਸੈਕੰਡਰੀ ਸਕੂਲ ਟਾਂਡਾ ਤੇ ਪਿੰਡ ਢੱਟਾਂ ਵਿਖੇ ਪ੍ਰੋਗਰਾਮ ਕੀਤੇ ਗਏ। ਪਿੰਡ ਦੀ ਗ੍ਰਾਮ ਪੰਚਾਇਤ ਡਾ. ਪਰਮਜੀਤ ਢੱਟ ਦੇ ਸਹਿਯੋਗ ਨਾਲ ਪ੍ਰੋਗਰਾਮ ਸਫ਼ਲ ਰਹੇ।

8 ਨਵੰਬਰ 2014 : ਸਕੂਲ ਅੱਡਾ ਸਰਾਂ, ਬਾਬਾ ਬੁੱਢਾ ਜੀ ਪਬਲਿਕ ਸਕੂਲ ਕੰਧਾਲਾ ਜੱਟਾਂ ਤੇ ਪਿੰਡ ਦੁੱਗਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਦਿੱਤੇ। ਰਾਮ ਲੁਭਾਇਆ ਨੇ ਜਾਦੂ ਦੇ ਖੇਲ ਦਿਖਾਏ। ਸੰਬੋਧਨ ਜਸਵੀਰ ਸੋਨੀ ਨੇ ਕੀਤਾ। ਮਾਸਟਰ ਦਿਲਬਾਗ, ਦਿਲਰਾਜ ਕੁਮਾਰ, ਬਿੱਟੂ ਤਲਵੰਡੀ ਤੇ ਮੰਗਤ ਰਾਮ ਦਾ ਭਰਵਾਂ ਸਹਿਯੋਗ ਰਿਹਾ।

9 ਨਵੰਬਰ 2014 : ਇਕਾਈ ਟਾਂਡਾ ਸਰਾਂ ਦੀ ਅਗਵਾਈ ਵਿੱਚ ਸਾਹਿਤ ਵੈਨ ਹਰਿਆਣਾ ਪੁਸਤਕ ਮੇਲੇ ਤੇ ਪਿੰਡ ਓਹੜਪੁਰ ਵਿਖੇ ਗਈ। ਜਸਵੀਰ ਸੋਨੀ ਨੇ ਸੰਬੋਧਨ ਰਾਮ ਲੁਭਾਇਆ ਤੇ ਦਿਲਬਾਗ ਨੇ ਜਾਦੂ ਦੇ ਖੇਲ ਵਿਖਾਏ। ਮਾਸਟਰ ਰਾਕੇਸ਼ ਤੇ ਨੌਜਵਾਨ ਸਭਾ ਦਾ ਯੋਗਦਾਨ ਵੀ ਰਿਹਾ।

10 ਨਵੰਬਰ 2014 : ਸੈਕੰਡਰੀ ਸਕੂਲ ਕੁੰਧਾਲਾ ਜੱਟਾਂ, ਹਾਈ ਸਕੂਲ ਕੁੰਧਾਲਾ ਸੇਵਾ ਤੇ ਪਿੰਡ ਉਬੋਵਾਲ ਵਿਖੇ ਪ੍ਰੋਗਰਾਮ ਪੇਸ਼ ਕੀਤੇ ਗਏ। ਮਾਸਟਰ ਸੁਖਜੀਤ, ਭੁਪਿੰਦਰ, ਬਲਵਿੰਦਰ ਸਿੰਘ, ਜਸਵੀਰ ਸੋਨੀ ਤੇ ਬੇਅੰਤ ਸਿੰਘ ਨੇ ਪ੍ਰੋਗਰਾਮਾਂ ਦੀ ਸਫਲਤਾਂ ਲਈ ਭਰਵਾਂ ਸਹਿਯੋਗ ਦਿੱਤਾ।

12 ਨਵੰਬਰ 2014 : ਇਕਾਈ ਭੁੰਗਾ ਵੱਲੋਂ ਸੈਕੰਡਰੀ ਸਕੂਲ ਤਲਵਾੜਾ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਮਾਸਟਰ ਸੁਖਜੀਤ, ਬਿੱਟੂ ਤਲਵੰਡੀ ਦਾ ਸਹਿਯੋਗ ਭਰਵਾਂ ਰਿਹਾ। ਸਾਰੇ ਪ੍ਰੋਗਰਾਮਾਂ ਵਿੱਚ ਵਿਦਿਆਰਥੀਆਂ ਨੇ ਪੁਸਤਕਾਂ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ ਤੇ ਜ਼ੋਨ ਤੇ ਇਕਾਈਆਂ ਦੇ ਆਗੂਆਂ ਦੀ ਭੂਮਿਕਾ ਵੀ ਪ੍ਰਸ਼ੰਸਾ ਯੋਗ ਰਹੀ।



ਰਿਪੋਤਾਜ਼ : ਜਸਵੀਰ ਸੋਨੀ

(94787-76938)

## ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ...



ਉਹ ਲੋਕ ਹੀ ਲੋਕ ਮਨਾਂ 'ਚ ਛਾਪ ਛਡਦੇ ਹਨ ਜਿਹੜੇ ਨਿਵੇਕਲੇ ਰਾਹਾਂ ਦੇ ਪਾਂਧੀ ਹੁੰਦੇ ਹਨ, ਜੋ ਵਹਿੰਦੇ ਪਾਣੀਆਂ ਵਾਂਗ ਰਸਤੇ ਦੀਆਂ ਮੁਸ਼ਕਲਾਂ ਨੂੰ ਆਪਣੇ ਨਾਲ ਵਹਾਉਂਦੇ ਹੋਏ ਇੱਕ ਦਿਨ, ਮੰਜ਼ਿਲ ਦੇ ਸ਼ਹੁ ਸਾਗਰ 'ਚ ਜਾ ਮਿਲਦੇ ਹਨ। ਅਜਿਹੀ ਮੰਜ਼ਿਲ ਦੇ ਰਾਹੀ ਹੀ ਸਿਦਕ ਤੇ ਲਗਨ ਨਾਲ ਹਨੇਰਿਆਂ 'ਚ ਜੁਗਨੂੰ ਬਣਕੇ ਚਾਨਣ ਦੀ ਲੀਕ ਛਡਦੇ ਹਨ ਜਿਹੜੀ ਉਹਨਾਂ ਦੇ ਵਾਰਸਾਂ ਰਾਹੀਂ ਰੌਸ਼ਨੀ ਬਣਕੇ ਬਿਖਰਦੀ ਰਹਿੰਦੀ ਹੈ। ਅਜਿਹੀਆਂ ਰਾਹਾਂ 'ਤੇ ਸਿਦਕਦਿਲੀ ਨਾਲ ਤੁਰਨ ਵਾਲਾ ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦਾ ਨਾਇਕ ਬਣਿਆ।

ਜ਼ਿੰਦਗੀ ਦੇ ਅਜਿਹੇ ਨਾਇਕਾਂ ਦਾ ਦਾਇਰਾ ਪਿੰਡ, ਸ਼ਹਿਰ, ਰਾਜ ਤੇ ਦੇਸ਼ ਤੋਂ ਵੀ ਵਿਸ਼ਾਲ ਹੁੰਦਾ ਹੈ। ਉਨ੍ਹਾਂ ਲਈ ਸਮੂਹ ਦੀ ਜਿੱਤ ਤੇ ਖੁਸ਼ੀ ਪਹਿਲ ਪ੍ਰਿਥਮੇ ਹੁੰਦੀ ਹੈ। ਮਾਨਵਤਾ ਦਾ ਭਲਾ ਉਨ੍ਹਾਂ ਦਾ ਆਦਰਸ਼ ਤੇ ਸੁਪਨਾ ਹੁੰਦਾ ਹੈ। ਪੰਜਾਬ ਦੇ ਕਾਲੇ ਦੌਰ ਦੇ ਸ਼ੁਰੂਆਤੀ ਸਮੇਂ 'ਚ ਹੀ ਤਿੰਨ ਦਹਾਕੇ ਪਹਿਲਾਂ ਪੰਜਾਬ ਦੀ ਫਿਜ਼ਾ 'ਚੋਂ ਅੰਧਵਿਸ਼ਵਾਸਾਂ ਤੇ ਜਨਮਾਂ ਕਰਮਾਂ ਦੇ ਭਰਮ ਭੁਲੇਖਿਆਂ ਤੋਂ ਦੂਰ ਕਰਨ ਦੀ ਸੋਚ ਨੇ ਅੰਗੜਾਈ ਭਰੀ। ਉਸ ਦੌਰ 'ਚ ਜਦ ਆਪਣੀ ਮਰਜ਼ੀ ਨਾਲ ਜਿਉਣ, ਸੋਚਣ ਤੇ ਪਹਿਨਣ ਉੱਪਰ 'ਦਹਿਸ਼ਤ' ਦਾ ਪਹਿਰਾ ਸੀ ਉਸ ਸਮੇਂ ਸਮਾਜ ਨੂੰ ਵਿਗਿਆਨਕ ਸੋਚ ਦੀ ਜਾਗ ਲਾਉਣ ਲਈ ਤਰਕਸ਼ੀਲਾਂ ਦਾ ਇਕ ਕਾਫ਼ਲਾ ਤੁਰਿਆ। ਫਰੀਦਕੋਟ ਜ਼ਿਲੇ ਦੇ ਇੱਕ ਪਿੰਡ ਬਰਗਾੜੀ ਦਾ ਜਾਇਆ ਕ੍ਰਿਸ਼ਨ ਉਸ ਕਾਫਲੇ ਦੇ ਕਦਮ ਨਾਲ ਕਦਮ ਮਿਲਾ ਕੇ ਤੁਰਿਆ। ਜਿਸ ਨੇ ਬਾਅਦ 'ਚ ਇਸ ਕਾਫਲੇ ਦੀ ਅਗਵਾਈ ਕੀਤੀ। ਆਪਣੇ ਥੋੜ੍ਹ ਚਿਰੇ ਜੀਵਨ 'ਚ ਅਜਿਹੀਆਂ ਪੈੜਾਂ ਪਾਈਆਂ ਤੇ ਉਹ ਤਰਕਸ਼ੀਲ ਜੀਵਨ ਜਾਂਚ ਦਾ ਇੱਕ ਰਾਹ ਬਣ ਗਿਆ। ਉਸ ਦੇ ਮੱਥੇ 'ਚ ਬਲਦਾ ਗਿਆਨ ਦਾ ਦੀਵਾ ਪ੍ਰੇਰਨਾ ਸਰੋਤ ਬਣਿਆ।

ਉਸ ਨੇ ਆਪਣੇ ਅਮਲਾਂ ਨਾਲ ਦਰਸਾਇਆ ਇਹ ਮਨੁੱਖ ਸਮੂਹ ਤੇ ਲਹਿਰ ਨਾਲ ਜੁੜ ਕੇ ਹੀ ਵੱਡਾ ਹੁੰਦਾ ਹੈ। ਲੋਕਾਂ ਨੂੰ ਤਰਕ ਦਾ ਚਾਨਣ ਵੰਡਦਾ ਉਹ ਨਾਮੁਰਾਦ ਬੀਮਾਰੀ ਦਾ ਸ਼ਿਕਾਰ ਹੋ ਗਿਆ ਤੇ ਉਸ ਨੇ ਤਰਕਸ਼ੀਲ ਕਾਫਲੇ ਨੂੰ ਬੁਲੰਦੀ 'ਤੇ ਲਿਜਾਣ ਲਈ ਦਿਨ ਰਾਤ ਇੱਕ ਕੀਤਾ। ਰਸਤੇ 'ਚ ਰੁਕਾਵਟਾਂ ਵੀ ਆਈਆਂ ਪਰ ਉਹ ਅਡੋਲ ਰਿਹਾ ਤੇ ਬੇਖੌਫ਼ ਮੰਜ਼ਿਲ ਵੱਲ ਤੁਰਦਾ ਗਿਆ। ਜਿਉਂਦੇ ਜੀਅ ਉਸਨੇ ਆਪਣਾ ਜੀਵਨ ਲੋਕਾਂ ਲਈ ਲਾਇਆ ਤੇ ਦੁਨੀਆਂ ਤੋਂ ਰੁਖ਼ਸਤ ਹੋਣ ਤੋਂ ਪਹਿਲਾਂ ਆਪਣਾ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਕੇ ਇੱਕ ਨਵੀਂ ਪਿਰਤ ਪਾਈ। ਆਪਣੀ ਆਪਾ-ਵਾਰੂ ਭਾਵਨਾ ਤੇ ਇਮਾਨਦਾਰੀ ਕਰਕੇ ਉਸਨੂੰ ਤਰਕਸ਼ੀਲ ਲਹਿਰ ਦੇ ਨਾਇਕ ਦਾ ਦਰਜਾ ਪ੍ਰਾਪਤ ਹੋਇਆ। ਉਨ੍ਹਾਂ ਦੀ 13ਵੀਂ ਬਰਸੀ 'ਤੇ ਆਪਣੇ ਉਸ ਨਾਇਕ ਨੂੰ ਯਾਦ ਕਰਦਿਆਂ ਉਸਦੇ ਸੁਪਨਿਆਂ 'ਤੇ ਆਦਰਸ਼ਾਂ 'ਤੇ ਡਟੇ ਰਹਿਣ ਦਾ ਅਹਿਦ ਕਰਦੇ ਹਾਂ।

ਇਸ ਵਾਰ ਦਾ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਪ੍ਰਸਿੱਧ ਮਨੋਰੋਗ ਮਾਹਿਰ ਡਾ. ਬਲਵੰਤ ਸਿੰਘ ਸਿੱਧੂ ਨੂੰ ਕ੍ਰਿਸ਼ਨ ਦੇ ਜੱਦੀ ਪਿੰਡ ਬਰਗਾੜੀ ਵਿਖੇ ਹੋਣ ਵਾਲੇ ਸਮਾਰੋਹ ਵਿੱਚ ਦਿੱਤਾ ਜਾਵੇਗਾ।

## ਹੰਝੂਆਂ 'ਚ ਤੈਰਦੇ ਸਵਾਲ

*ਗੁਰਚਰਨ ਨੂਰਪੁਰ*

ਮਾਸੂਮ ਬੱਚੇ
ਮੌਤ ਦੇ ਤਾਂਡਵ ਨਾਲ ਨੂੰ ਵੇਖ ਕੇ ਡਰੇ ਹੋਣਗੇ,
ਚੀਕ ਚੀਕ ਹਟੇ ਹੋਣਗੇ,
ਉਹਨਾਂ ਦੇ ਨਿੱਕੇ ਨਿੱਕੇ ਹੱਥ ਜਿਹਨਾਂ ਵਿੱਚ-
ਪਿੰਨ, ਪੈਨਸਲਾਂ, ਰਬੜਾਂ, ਕਾਪੀਆਂ ਸਨ
ਉਹ ਹੱਥ ਰਹਿਮ ਲਈ ਜੁੜੇ ਹੋਣਗੇ।
ਅੱਖਾਂ ਹੰਝੂਆਂ ਨਾਲ ਭਰੀਆਂ ਹੋਣਗੀਆਂ
ਤੇ ਹੰਝੂਆਂ ਵਿੱਚ ਤੈਰਦੇ ਸਵਾਲਾਂ ਨੇ ਪੁੱਛਿਆ ਹੋਵੇ
"ਧਰਮਾਂ, ਮਜ਼ਹਬਾਂ, ਜਾਤਾਂ ਫਿਰਕਿਆਂ ਦੀ ਰਾਜਨੀਤੀ ਕਰਨ
ਵਾਲਿਓ
ਅਸੀਂ ਤਾਂ ਇਸ ਮਕੜ ਜਾਲ ਵਿੱਚ ਸ਼ਾਮਲ ਵੀ ਨਹੀਂ ਹਾਂ, ਸਾਡਾ ਕਸੂਰ
ਤਾਂ ਦੱਸ ਦਿਉ?"
ਬੱਚੇ, ਜੋ ਕੁਝ ਪਲ ਪਹਿਲਾਂ ਲੰਘੀ ਰਾਤ ਨੂੰ
ਆਪਣੀਆਂ ਮਾਂਵਾਂ ਦੀਆਂ ਛਾਤੀਆਂ ਨਾਲ ਲੱਗ ਕੇ ਸੁੱਤੇ ਸਨ
ਮਮਤਾ ਲਈ ਨਿੱਘ ਬਣੇ ਸਨ।
ਮਾਂਵਾਂ ਨੇ ਲਾਡਾਂ ਪਿਆਰਾਂ ਨਾਲ ਜਿਹਨਾਂ ਦੇ ਮੱਥੇ ਚੁੰਮ ਕੇ
ਘਰੋਂ ਕੁਝ ਨਵਾਂ ਸਿਖਣ ਲਈ ਸਕੂਲ ਤੋਰਿਆ ਸੀ।
ਬੱਚੇ ਜਿਹਨਾਂ ਦੇ ਨਿੱਕੇ ਨਿੱਕੇ ਪੈਰ ਵਿਹੜਿਆਂ ਦੇ ਹਰ ਜ਼ਰੇ ਨੂੰ
ਜੀਵਤ ਕਰ ਦਿੰਦੇ ਸਨ।
ਜਿਹਨਾਂ ਨਿੱਕੇ ਹੱਥਾਂ ਨੇ ਪੈਨਸਲਾਂ ਨਾਲ ਜ਼ਿੰਦਗੀ ਦੀ ਇਬਾਦਤ
ਅਜੇ ਲਿਖਣੀ ਸੀ
ਉਹ ਹੱਥ
ਦਹਿਸ਼ਤ ਨੇ ਗੋਲੀਆਂ ਨਾਲ ਉਡਾ ਦਿੱਤੇ।
ਸਦਾ ਦੀ ਨੀਂਦ ਸੁਆ ਦਿੱਤੇ ਗਏ
ਮਾਸੂਮਾਂ ਦੀਆਂ ਖੁੱਲ੍ਹੀਆਂ ਅੱਖਾਂ ਸਾਰੀ ਮਨੁੱਖਤਾ ਨੂੰ ਸਵਾਲ
ਕਰਦੀਆਂ ਹਨ ਕਿ
"ਇਹ ਕਿਹੋ ਜਿਹੀ ਸੀ ਤੁਹਾਡੀ ਦੁਨੀਆਂ?"
ਜਿਸ ਵਿੱਚ ਫੁੱਲਾਂ ਦੇ ਖਿੜਨ ਲਈ ਵੀ ਥਾਂ ਨਹੀਂ?"

ਜਿਲਦ ਨੰ : 12 ਰਜਿ ਨੰ: PUNPUN/2002/5393 ਅੰਕ : 1

## ਛਿਮਾਹੀ ਇਕੱਤਰਤਾ



ਪਹਿਲੇ ਸ਼ੈਸ਼ਨ ਦੌਰਾਨ ਪ੍ਰਧਾਨਗੀ ਮੰਡਲ ਵਿੱਚ ਬੈਠੇ ਤਰਕਸ਼ੀਲ ਆਗੂ



ਸੱਭਿਆਚਾਰਕ ਨੀਤੀ ਬਾਰੇ ਪਰਚਾ ਪੜ੍ਹਦੇ ਹੋਏ ਹੇਮ ਰਾਜ ਸਟੈਨੋ ਤੇ ਹਾਜ਼ਰ ਡੈਲੀਗੇਟ

## ਸਨਮਾਨ



ਤਰਕਸ਼ੀਲ ਵੈਨ ਦੇ ਸਵਾਗਤੀ ਸਮਾਰੋਹ ਸਮੇਂ ਸ.ਸ.ਸ. ਰੁਪਾਣਾ (ਮੁਕਤਸਰ) ਵਿਖੇ ਗੁਰਚਰਨ ਨੂਰਪੁਰ ਦਾ ਸਨਮਾਨ ਕਰਦੇ ਹੋਏ ਪ੍ਰਿੰਸੀਪਲ, ਸਟਾਫ ਅਤੇ ਤਰਕਸ਼ੀਲ ਆਗੂ

## ਯਾਦ ਸਦੀਵੀ



ਸ਼ਵਿੰਦਰ ਧਾਰੀਵਾਲ ਭੋਜਾਂ (ਗੁਰਦਾਸਪੁਰ) ਦੀ ਤੀਸਰੀ ਬਰਸੀ 'ਤੇ ਸਭਿਆਚਾਰਕ ਪ੍ਰੋਗਰਾਮ ਦੌਰਾਨ ਸ਼ਰਧਾਂਜਲੀ ਭੇਂਟ ਕਰਦੇ ਤਰਕਸ਼ੀਲ ਕਾਮੇ

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................